# ਨਵੀਨ ਪੰਜਾਬੀ

## ਭਾਗ – 6



ਹੇਮਕੁੰਟ

# ਨਵੀਨ ਪੰਜਾਬੀ

## ਭਾਗ – 6

ਲੇਖਿਕਾ

ਪ੍ਰਭਜੋਤ ਕੌਰ



ਹੇਮਕੁੰਟ ਪ੍ਰੈਸ

Eleventh Impression 2003

ISBN 81-7010-146-8

*Published by :*

**HEMKUNT PRESS**
A-78, Naraina Industrial Area, Phase-I, New Delhi-110028
Ph. : 2579-2083, 2579-5079, 2579-0032
Fax : 91-11-2611-3705
E-mail : hemkunt@ndf.vsnl.net.in
Website : www.hemkuntpublishers.com



**PUNJABI TEACHING SCHEME**

Ura Aira
Naveen Punjabi Primer
Naveen Punjabi Book I - VIII

Punjabi Rachna - 0, Book I - V (Workbooks)

Tamak Toon (Supplementary Book for Class - I)
Bal Geet (Nursery Rhymes for Class K.G.)

Printed at Hindustan Offset Press, New Delhi-110028 Ph. : 25708488

# ਦੋ ਸ਼ਬਦ

ਸਿਖਿਆ ਦਾ ਸਭ ਤੋਂ ਮੁਖ ਉਦੇਸ਼ ਆਚਾਰ ਦੀ ਉਸਾਰੀ ਸਮਝਿਆ ਜਾਂਦਾ ਹੈ–ਉਹ ਆਚਾਰ ਜਿਹੜਾ ਸਚਾਈ, ਸੁੰਦਰਤਾ ਤੇ ਨੇਕੀ ਤੇ ਆਧਾਰਿਤ ਹੋਵੇ। ਗੁਰੂ ਨਾਨਕ ਸਾਹਿਬ ਨੇ ਫ਼ੁਰਮਾਇਆ ਹੈ :–

"ਸਚਹੁ ਉਰੈ ਸਭ ਕੋ
ਉਪਰ ਸੱਚ ਆਚਾਰ ॥"

ਸਚਾਈ ਦਾ ਜੀਵਨ ਸਭ ਤੋਂ ਵਧੀਆ ਜੀਵਨ ਹੈ। ਇਕ ਠੀਕ ਸੁਸ਼ਿਖਸ਼ਿਤ ਪੁਰਸ਼ ਨੂੰ ਸਚਾਈ ਦਾ ਜੀਵਨ ਹੀ ਬਿਤਾਉਣਾ ਚਾਹੀਦਾ ਹੈ। ਉਹ ਬੇਈਮਾਨੀ, ਧੋਖੇ ਤੇ ਫ਼ਰੇਬ ਤੋਂ ਦੂਰ ਰਹੇ। ਆਪਣੇ ਕੰਮ ਵਿੱਚ ਤੇ ਆਪਣੇ ਆਲੇ ਦੁਆਲੇ ਖ਼ੂਬਸੂਰਤੀ ਪੈਦਾ ਕਰੇ। ਉਸ ਨੂੰ ਆਪਣੇ ਸਾਥੀਆਂ ਨਾਲ ਤੇ ਛੋਟੇ ਵੱਡਿਆਂ ਨਾਲ ਨੇਕੀ, ਰਹਿਮ ਦਿਲੀ ਤੇ ਹਮਦਰਦੀ ਵਾਲਾ ਸਲੂਕ ਕਰਨਾ ਚਾਹੀਦਾ ਹੈ।

ਨਵੀਨ ਪੰਜਾਬੀ ਪੁਸਤਕਾਂ ਵਿੱਚ ਇਸ ਗੱਲ ਦਾ ਖ਼ਾਸ ਖ਼ਿਆਲ ਰਖਿਆ ਗਿਆ ਹੈ ਕਿ ਜੋ ਕਹਾਣੀਆਂ ਆਦਿ ਚੁਣੀਆਂ ਜਾਣ, ਉਨ੍ਹਾਂ ਵਿੱਚ ਨੇਕ ਤੇ ਸੁੰਦਰ ਜੀਵਨ ਬਿਤਾਉਣ ਦੀ ਪ੍ਰੇਰਨਾ ਮਿਲੇ। ਕਹਾਣੀਆਂ ਤੋਂ ਇਲਾਵਾ ਦੂਜੇ ਲੇਖਾਂ ਵਿੱਚ ਵੀ ਇਹ ਕੋਸ਼ਿਸ਼ ਕੀਤੀ ਗਈ ਹੈ ਕਿ ਉਹ ਰੋਚਕ ਹੋਣ ਤੇ ਅਗੇ ਵਧਣ ਦਾ ਉਤਸ਼ਾਹ ਦੇਣ।

ਪੰਜਾਬੀ ਜ਼ਬਾਨ ਇਕ ਬੜੀ ਜੀਉਂਦੀ ਜਾਗਦੀ ਤੇ ਜ਼ੋਰਦਾਰ ਜ਼ਬਾਨ ਹੈ। ਆਰੀਅਨ, ਸਿਥੀਅਨ, ਪਾਰਥੀਅਨ, ਹੂਨ ਤੇ ਯੂਨਾਨੀ ਪੰਜਾਬ ਵਿੱਚ ਆਏ। ਉਹ ਆਪਣੀ ਸਭਿਅਤਾ ਅਤੇ ਬੋਲੀ ਦਾ ਅਸਰ

ਪੰਜਾਬੀ ਤੇ ਛੱਡ ਗਏ । ਫੇਰ ਮੁਸਲਮਾਨ ਅਰਬ ਪਠਾਨ, ਈਰਾਨੀ ਤੇ ਮੁਗ਼ਲ ਆਏ। ਬਹੁਤ ਸਾਰੇ ਫ਼ਾਰਸੀ, ਪਸ਼ਤੋ ਤੇ ਅਰਬੀ ਦੇ ਲਫ਼ਜ਼ ਪੰਜਾਬੀ ਵਿੱਚ ਜਜ਼ਬ ਹੋ ਕੇ ਘੁਲ ਮਿਲ ਗਏ। ਸੌ ਸਾਲਾਂ ਦੇ ਅੰਗਰੇਜ਼ੀ ਰਾਜ ਨੇ ਕਈ ਅੰਗਰੇਜ਼ੀ ਦੇ ਲਫ਼ਜ਼ ਵੀ ਪੰਜਾਬੀ ਵਿੱਚ ਰਲਾ ਦਿੱਤੇ। ਇਸ ਤਰ੍ਹਾਂ ਪੰਜਾਬੀ ਜ਼ਬਾਨ ਬੜੀ ਜ਼ੋਰ ਵਾਲੀ ਬਣ ਗਈ ।

ਹਿੰਦੁਸਤਾਨ ਦੇ ਆਜ਼ਾਦ ਹੋਣ ਮਗਰੋਂ ਇਹ ਕੋਸ਼ਿਸ਼ ਹੋ ਰਹੀ ਹੈ ਕਿ ਪੰਜਾਬੀ ਵਿੱਚੋਂ ਦੂਜੀਆਂ ਜ਼ਬਾਨਾਂ ਦੇ ਲਫ਼ਜ਼ ਕਢ ਦਿੱਤੇ ਜਾਣ। ਪਰ ਇਹ ਪਾਲਿਸੀ ਠੀਕ ਨਹੀਂ । ਇਸ ਤਰ੍ਹਾਂ ਕਰਨ ਨਾਲ ਪੰਜਾਬੀ ਕਮਜ਼ੋਰ ਤੇ ਬੇਹਿਸ ਜ਼ਬਾਨ ਬਣ ਕੇ ਰਹਿ ਜਾਏਗੀ। ਅਸੀਂ ਕੋਸ਼ਿਸ਼ ਕੀਤੀ ਹੈ ਕਿ ਪੰਜਾਬੀ ਨੂੰ ਖੜੀ ਬੋਲੀ ਦੇ ਨੇੜੇ ਤੋਂ ਨੇੜੇ ਰਖਿਆ ਜਾਏ ।

ਨਵੀਂ ਦਿੱਲੀ

15 ਜਨਵਰੀ 1976 ਪ੍ਰਭਜੋਤ ਕੌਰ

# ਤਤਕਰਾ

# ਅੱਲਾਦੀਨ

## (1)

ਬਹੁਤ ਚਿਰ ਹੋਇਆ ਚੀਨ ਦੇ ਸ਼ਹਿਰ ਪੇਕਿਨ ਵਿੱਚ ਇਕ ਗ਼ਰੀਬ ਵਿਧਵਾ ਰਹਿੰਦੀ ਸੀ। ਉਸ ਦਾ ਇਕ ਪੁੱਤਰ ਸੀ, ਜਿਸ ਦਾ ਨਾਂ ਅੱਲਾਦੀਨ ਸੀ। ਉਹ ਸਾਰਾ ਦਿਨ ਗਲੀਆਂ ਵਿੱਚ ਆਵਾਰਾ ਮੁੰਡਿਆਂ ਨਾਲ ਫਿਰਦਾ ਰਹਿੰਦਾ ਤੇ ਆਪਣੀ ਮਾਂ ਦੀ ਕੋਈ ਮਦੱਦ ਨਾ ਕਰਦਾ।

ਅੱਲਾਦੀਨ ਦਾ ਪਿਤਾ ਦਰਜ਼ੀ ਦਾ ਕੰਮ ਕਰਦਾ ਸੀ। ਉਸ ਦੇ ਮਰ ਜਾਣ ਪਿੱਛੋਂ ਅੱਲਾਦੀਨ ਨੇ ਆਪਣੇ ਪਿਤਾ ਦਾ ਕੰਮ ਦਿਲ ਲਾ ਕੇ ਨਾ ਕੀਤਾ। ਛੇਤੀ ਹੀ ਦੁਕਾਨ ਬੰਦ ਹੋ ਗਈ ਤੇ ਉਹ ਬੜੇ ਗ਼ਰੀਬ ਹੋ ਗਏ।



ਇਕ ਦਿਨ ਅੱਲਾਦੀਨ ਬਾਜ਼ਾਰ ਵਿੱਚ ਆਪਣੇ ਸਾਥੀਆਂ ਨਾਲ ਖੇਡ ਰਿਹਾ ਸੀ। ਇਕ ਪਰਦੇਸੀ ਉਥੋਂ ਲੰਘ ਰਿਹਾ ਸੀ। ਉਹ ਅੱਲਾਦੀਨ ਨੂੰ ਵੇਖ ਕੇ ਖੜਾ ਹੋ ਗਿਆ। ਕੁਝ ਚਿਰ ਉਹ ਉਸ ਨੂੰ

ਬੜੇ ਧਿਆਨ ਨਾਲ ਵੇਖਦਾ ਰਿਹਾ। ਫੇਰ ਉਸ ਨੇ ਅੱਲਾਦੀਨ ਨੂੰ ਇਕ ਪਾਸੇ ਬੁਲਾ ਕੇ ਪੁੱਛਿਆ, "ਕਾਕਾ, ਕੀ ਤੂੰ ਮੁਸਤਫ਼ਾ ਦਾ ਪੁੱਤਰ ਅੱਲਾਦੀਨ ਹੈਂ ?"

"ਹਾਂ ਜੀ !" ਅੱਲਾਦੀਨ ਨੇ ਜਵਾਬ ਦਿੱਤਾ, "ਪਰ ਮੇਰਾ ਪਿਤਾ ਮੁਸਤਫ਼ਾ ਤਾਂ ਕਦੋਂ ਦਾ ਮਰ ਚੁੱਕਾ ਹੈ।"

ਇਹ ਸੁਣ ਕੇ ਪਰਦੇਸੀ ਨੇ ਅੱਲਾਦੀਨ ਨੂੰ ਗਲ ਨਾਲ ਲਾ ਲਿਆ ਤੇ ਉੱਚੀ ਉੱਚੀ ਰੋਣ ਲੱਗ ਪਿਆ। ਉਸ ਨੇ ਕਿਹਾ, "ਮੁਸਤਫ਼ਾ ਮੇਰਾ ਭਰਾ ਸੀ। ਤੀਹ ਸਾਲ ਪਹਿਲਾਂ ਉਹ ਮੇਰੇ ਤੋਂ ਵਿਛੜਿਆ ਸੀ। ਇੰਨੇ ਚਿਰ ਪਿਛੋਂ ਮੈਂ ਉਸ ਨੂੰ ਮਿਲਣ ਲਈ ਬੜੀ ਦੂਰੋਂ ਆਇਆ ਸੀ। ਪਰ ਇਹ ਦੁਖਦਾਈ ਖ਼ਬਰ ਸੁਣ ਕੇ ਮੈਨੂੰ ਬੜਾ ਦੁੱਖ ਹੋ ਰਿਹਾ ਹੈ।"

ਪਰਦੇਸੀ ਨੇ ਅੱਲਾਦੀਨ ਨੂੰ ਕੁਝ ਸੋਨੇ ਦੀਆਂ ਮੁਹਰਾਂ ਦਿੱਤੀਆਂ ਤੇ ਕਿਹਾ, "ਜਾ ਬੇਟਾ, ਆਪਣੀ ਮਾਂ ਨੂੰ ਕਹਿ ਕਿ ਰੋਟੀ ਤਿਆਰ ਕਰੇ। ਮੈਂ ਸ਼ਾਮ ਨੂੰ ਆਵਾਂਗਾ।"

ਅੱਲਾਦੀਨ ਦੀ ਮਾਂ ਸੋਨੇ ਦੀਆਂ ਮੁਹਰਾਂ ਵੇਖ ਕੇ ਬੜੀ ਹੈਰਾਨ ਹੋਈ। ਉਸ ਨੇ ਕਿਹਾ, "ਮੈਂ ਤਾਂ ਮੁਸਤਫ਼ਾ ਦਾ ਇਕੋ ਭਰਾ ਸੁਣਿਆ ਸੀ, ਪਰ ਉਹ ਤਾਂ ਬੜਾ ਚਿਰ ਹੋਇਆ ਮਰ ਗਿਆ ਹੈ।"

ਸ਼ਾਮ ਨੂੰ ਪਰਦੇਸੀ ਆਇਆ। ਉਸ ਦੇ ਨਾਲ ਇਕ ਮਜ਼ਦੂਰ ਸੀ, ਜਿਸ ਨੇ ਫਲਾਂ ਤੇ ਮਠਿਆਈ ਦੇ ਟੋਕਰੇ ਚੁਕੇ ਹੋਏ ਸਨ। ਉਸ ਦਾ ਹਮਦਰਦੀ ਵਾਲਾ ਸਲੂਕ ਤੇ ਪਿਆਰ ਵੇਖ ਕੇ ਵਿਚਾਰੀ ਵਿਧਵਾ ਨੂੰ ਯਕੀਨ ਹੋ ਗਿਆ ਕਿ ਇਹ ਜ਼ਰੂਰ ਮੁਸਤਫ਼ਾ ਦਾ ਉਹੋ ਹੀ ਭਰਾ ਹੈ ਜਿਸ ਨੂੰ ਅਸੀਂ ਮਰਿਆ ਹੋਇਆ ਸਮਝਦੇ ਸਾਂ।

ਅਸਲ ਵਿੱਚ ਉਹ ਪਰਦੇਸੀ ਜਾਦੂਗਰ ਸੀ, ਜਿਸ ਨੇ ਕਈ ਸਾਲ ਅਫ਼ਰੀਕਾ ਦੇ ਬੀਆਬਾਨ ਜੰਗਲਾਂ ਵਿੱਚ ਗੁਜ਼ਾਰੇ ਸਨ। ਉਸ

ਨੇ ਜਾਦੂ ਦੀਆਂ ਬਹੁਤ ਸਾਰੀਆਂ ਕਿਤਾਬਾਂ ਪੜ੍ਹੀਆਂ ਸਨ ਤੇ ਹੁਣ ਅੱਲਾਦੀਨ ਨੂੰ ਆਪਣੀ ਕਾਲੀ ਵਿਦਿਆ ਦੇ ਕੰਮਾਂ ਵਿੱਚ ਲਗਾਉਣਾ ਚਾਹੁੰਦਾ ਸੀ।

ਅਗਲੇ ਦਿਨ ਇਹ ਨਕਲੀ ਚਾਚਾ ਅੱਲਾਦੀਨ ਨੂੰ ਆਪਣੇ ਨਾਲ ਬਜ਼ਾਰ ਲੈ ਗਿਆ ਤੇ ਉਸ ਲਈ ਕਪੜਿਆਂ ਦੇ ਕੁਝ ਨਵੇਂ ਜੋੜੇ ਬਣਵਾ ਦਿੱਤੇ। ਉਸ ਨੇ ਅੱਲਾਦੀਨ ਨੂੰ ਕਿਹਾ, "ਮੈਂ ਤੈਨੂੰ ਇਕ ਬੜਾ ਅਮੀਰ ਵਪਾਰੀ ਬਣਾਉਣਾ ਚਾਹੁੰਦਾ ਹਾਂ।" ਉਹ ਉਸ ਨੂੰ ਸ਼ਹਿਰ ਦੇ ਵੱਡੇ ਵੱਡੇ ਵਪਾਰੀਆਂ ਕੋਲ ਲੈ ਗਿਆ ਤੇ ਉਹ ਉਨ੍ਹਾਂ ਨਾਲ ਵਪਾਰ ਦੇ ਸਿਲਸਿਲੇ ਵਿੱਚ ਗੱਲਾਂ ਕਰਦੇ ਰਹੇ।

ਕੁਝ ਦਿਨ ਇਸੇ ਤਰ੍ਹਾਂ ਗੁਜ਼ਰ ਗਏ। ਇਕ ਦਿਨ ਜਾਦੂਗਰ ਨੇ ਕਿਹਾ, "ਬੇਟਾ ! ਅਜ ਮੈਂ ਤੈਨੂੰ ਸ਼ਹਿਰ ਤੋਂ ਬਾਹਰ ਸੈਰ ਲਈ ਇਕ ਬੜੇ ਖ਼ੂਬਸੂਰਤ ਬਾਗ਼ ਵਿੱਚ ਲੈ ਕੇ ਜਾਵਾਂਗਾ।" ਅੱਲਾਦੀਨ ਖ਼ੁਸ਼ੀ ਖ਼ੁਸ਼ੀ ਉਸ ਦੇ ਨਾਲ ਚਲ ਪਿਆ। ਉਹ ਸ਼ਹਿਰ ਤੋਂ ਕਈ ਮੀਲ ਦੂਰ ਨਿਕਲ ਗਏ। ਅੱਲਾਦੀਨ ਥੱਕ ਗਿਆ ਸੀ। ਉਸ ਨੇ ਕਿਹਾ, "ਚਾਚਾ ਜੀ ! ਹੁਣ ਵਾਪਸ ਘਰ ਚਲੋ।" ਪਰ ਜਾਦੂਗਰ ਨੇ ਕਿਹਾ, "ਅੱਲਾਦੀਨ, ਜੇ ਤੂੰ ਥੋੜੀ ਦੂਰ ਹੋਰ ਅਗੇ ਮੇਰੇ ਨਾਲ ਚਲੇਂ ਤਾਂ ਤੂੰ ਦੁਨੀਆਂ ਦਾ ਸਭ ਤੋਂ ਅਮੀਰ ਆਦਮੀ ਬਣ ਜਾਏਂਗਾ।"

ਆਖ਼ਰ ਇਕ ਬੀਆਬਾਨ ਜੰਗਲ ਵਿੱਚ ਪਹੁੰਚ ਕੇ ਜਾਦੂਗਰ ਖੜਾ ਹੋ ਗਿਆ। ਉਸ ਨੇ ਕੁਝ ਲਕੜੀਆਂ ਇਕੱਠੀਆਂ ਕੀਤੀਆਂ ਤੇ ਅੱਗ ਬਾਲ ਕੇ ਕੁਝ ਮੰਤਰ ਹੌਲੀ ਹੌਲੀ ਪੜ੍ਹੇ। ਫੇਰ ਉਸ ਨੇ ਇਕ ਡੱਬੀ ਵਿੱਚੋਂ ਚਿੱਟਾ ਜਿਹਾ ਪਾਊਡਰ ਕੱਢ ਕੇ ਅੱਗ ਤੇ ਪਾਇਆ। ਬੱਦਲਾਂ ਦੀ ਗੜਗੜਾਹਟ ਜਿਹੀ ਆਵਾਜ਼ ਹੋਈ ਤੇ ਇਕ ਵੱਡਾ ਪੱਥਰ ਉੱਛਲ ਕੇ ਇਕ ਪਾਸੇ ਜਾ ਪਿਆ। ਲੱਕ ਤਕ ਡੂੰਘਾ ਇਕ ਪੱਥਰ ਦਾ ਹੌਜ਼ ਦਿਸਿਆ। ਉਸ ਵਿੱਚ ਹੇਠਾਂ ਜਾਣ ਲਈ ਪੌੜੀਆਂ ਬਣੀਆਂ ਹੋਈਆਂ ਸਨ।

ਜਾਦੂਗਰ ਨੇ ਕਿਹਾ, "ਅੱਲਾਦੀਨ, ਇਨ੍ਹਾਂ ਪੌੜੀਆਂ ਤੋਂ ਥੱਲੇ ਉਤਰ ਜਾ। ਤਿੰਨ ਵੱਡੇ ਕਮਰਿਆਂ ਵਿੱਚੋਂ ਲੰਘ ਕੇ ਤੂੰ ਇਕ ਬਾਗ ਵਿੱਚ ਪਹੁੰਚੇਂਗਾ। ਸਿੱਧਾ ਅਗੇ ਜਾਣ ਤੇ ਤੈਨੂੰ ਇਕ ਮੰਦਰ ਦਿਸੇਗਾ, ਜਿਸ ਵਿੱਚ ਇਕ ਦੀਵਾ ਬਲ ਰਿਹਾ ਹੋਵੇਗਾ। ਉਸ ਦੀਵੇ ਨੂੰ ਬੁਝਾ ਕੇ, ਉਸ ਵਿੱਚੋਂ ਤੇਲ ਡੋਲ੍ਹ ਕੇ ਮੇਰੇ ਕੋਲ ਲੈ ਆਈਂ। ਇਕ ਗਲ ਹੋਰ ਅੱਲਾਦੀਨ! ਜੇ ਤੂੰ ਇਹ ਕੰਮ ਕਰ ਲਏਂਗਾ ਤਾਂ ਮੈਂ ਤੈਨੂੰ ਮਾਲਾਮਾਲ ਕਰ ਦਿਆਂਗਾ।"

ਅੱਲਾਦੀਨ ਪਹਿਲਾਂ ਤਾਂ ਡਰਿਆ, ਪਰ ਧੰਨ ਦੇ ਲਾਲਚ ਵਿੱਚ ਉਹ ਥੱਲੇ ਹੌਜ਼ ਵਿੱਚ ਕੁਦ ਗਿਆ। "ਠਹਿਰ ਅੱਲਾਦੀਨ!" ਜਾਦੂਗਰ ਨੇ ਕਿਹਾ, "ਇਹ ਅੰਗੂਠੀ ਪਾ ਲੈ। ਇਹ ਤੈਨੂੰ ਸਾਰੀਆਂ ਮੁਸੀਬਤਾਂ ਤੋਂ ਬਚਾਏਗੀ।"

ਅੱਲਾਦੀਨ ਅੰਗੂਠੀ ਪਾ ਕੇ ਥੱਲੇ ਉਤਰਨ ਲੱਗਾ। ਤਿੰਨ ਵੱਡੇ ਕਮਰਿਆਂ ਵਿੱਚੋਂ ਲੰਘ ਕੇ ਉਹ ਇਕ ਬਾਗ ਵਿੱਚ ਪਹੁੰਚਿਆ। ਦਰਖ਼ਤਾਂ ਤੇ ਬੜੇ ਅਜੀਬ ਅਜੀਬ ਫਲ ਲੱਗੇ ਹੋਏ ਸਨ–ਲਾਲ,ਚਿੱਟੇ, ਨੀਲੇ ਤੇ ਹਰੇ ਰੰਗ ਦੇ ਫਲ, ਜੋ ਸ਼ੀਸ਼ੇ ਵਾਂਗ ਚਮਕ ਰਹੇ ਸਨ। ਉਹ ਸਿੱਧਾ ਮੰਦਰ ਵਿੱਚ ਗਿਆ, ਜਿਥੇ ਦੀਵਾ ਬੱਲ ਰਿਹਾ ਸੀ। ਉਸ ਨੇ ਦੀਵਾ ਬੁਝਾ ਕੇ ਤੇਲ ਡੋਲ੍ਹ ਦਿੱਤਾ ਤੇ ਉਸ ਨੂੰ ਜੇਬ ਵਿੱਚ ਪਾ ਕੇ ਵਾਪਸ ਆਉਣ ਲੱਗਾ। ਰਸਤੇ ਵਿੱਚ ਅੱਲਾਦੀਨ ਨੇ ਵੇਖਿਆ ਕਿ ਬਹੁਤ ਸਾਰੇ ਚਮਕਦਾਰ ਫਲ ਥੱਲੇ ਡਿਗੇ ਹੋਏ ਸਨ। ਉਹ ਉਨ੍ਹਾਂ ਨੂੰ ਚੁਣ ਚੁਣ ਕੇ ਆਪਣੀਆਂ ਜੇਬਾਂ ਵਿੱਚ ਪਾਣ ਲੱਗਾ। ਉਸ ਦੀਆਂ ਜੇਬਾਂ ਉਪਰ ਤਕ ਭਰ ਗਈਆਂ। ਅੱਲਾਦੀਨ ਨੂੰ ਕੀ ਪਤਾ ਸੀ ਕਿ ਇਹ ਚਮਕਦਾਰ ਬਿਲੌਰੀ ਫਲ ਅਸਲ ਵਿੱਚ ਹੀਰੇ ਅਤੇ ਕੀਮਤੀ ਪੱਥਰ ਸਨ।

ਗੁਫ਼ਾ ਦੇ ਮੂੰਹ ਤੇ ਜਾਦੂਗਰ ਬੜੀ ਬੇਸਬਰੀ ਨਾਲ ਉਸ ਦੀ ਇੰਤਜ਼ਾਰ ਕਰ ਰਿਹਾ ਸੀ। ਅੱਲਾਦੀਨ ਨੂੰ ਵੇਖ ਕੇ ਉਸ ਨੇ ਛੇਤੀ

ਨਾਲ ਕਿਹਾ, "ਅੱਲਾਦੀਨ ! ਦੀਵਾ ਲੈ ਆਇਆ ਹੈਂ ਤਾਂ ਮੈਨੂੰ ਦੇ ਦੇ।"

ਅੱਲਾਦੀਨ ਨੇ ਕਿਹਾ, "ਚਾਚਾ ਜੀ, ਮੈਨੂੰ ਬਾਹਰ ਤਾਂ ਕੱਢੋ, ਦੀਵਾ ਵੀ ਤੁਹਾਨੂੰ ਦੇਂਦਾ ਹਾਂ।"

ਪਰ ਜਾਦੂਗਰ ਗੁੱਸੇ ਨਾਲ ਬੋਲਿਆ, "ਪਹਿਲਾਂ ਦੀਵਾ ਮੇਰੇ ਹਵਾਲੇ ਕਰ।"



ਦੀਵਾ ਅੱਲਾਦੀਨ ਦੀ ਜੇਬ ਵਿੱਚ ਹੀਰਿਆਂ ਦੇ ਥੱਲੇ ਦਬਿਆ ਪਿਆ ਸੀ ਤੇ ਸਾਰੇ ਖੂਬਸੂਰਤ ਫਲਾਂ ਨੂੰ ਬਾਹਰ ਕੱਢੇ ਬਿਨਾ ਉਹ ਉਸ ਨੂੰ ਨਹੀਂ ਸੀ ਕੱਢ ਸਕਦਾ। ਸੋ ਉਸ ਨੇ ਫੇਰ ਕਿਹਾ, "ਚਾਚਾ ਜੀ, ਮੈਨੂੰ ਬਾਹਰ ਕੱਢੋ। ਦੀਵਾ ਮੈਂ ਹੁਣੇ ਤੁਹਾਨੂੰ ਦੇਂਦਾ ਹਾਂ।"

ਇਹ ਸੁਣ ਕੇ ਜਾਦੂਗਰ ਨੂੰ ਇੰਨਾ ਗੁੱਸਾ ਆਇਆ ਕਿ ਉਸ ਨੇ ਅੱਗ ਤੇ ਕੁਝ ਹੋਰ ਪਾਊਡਰ ਪਾਇਆ ਤੇ ਮੰਤਰ ਪੜ੍ਹੇ। ਵੱਡਾ ਪੱਥਰ ਉੱਛਲ ਕੇ ਆਪਣੀ ਥਾਂ ਤੇ ਆ ਗਿਆ। ਗੁਫ਼ਾ ਦਾ ਮੂੰਹ

ਪਹਿਲਾਂ ਵਾਂਗ ਬੰਦ ਹੋ ਗਿਆ ਤੇ ਅੱਲਾਦੀਨ ਜੀਉਂਦੇ ਜੀਅ ਜ਼ਮੀਨ ਵਿੱਚ ਗਡਿਆ ਗਿਆ।

## ਅਭਿਆਸ

I. ਦੱਸੋ ਭਲਾ :—

1. ਅੱਲਾਦੀਨ ਕਿਹੋ ਜਿਹਾ ਲੜਕਾ ਸੀ ?
2. ਅੱਲਾਦੀਨ ਤੇ ਜਾਦੂਗਰ ਕਿਸ ਤਰ੍ਹਾਂ ਮਿਲੇ ?
3. ਜਾਦੂਗਰ ਨੇ ਅਲਾਦੀਨ ਤੇ ਉਸ ਦੀ ਮਾਂ ਨੂੰ ਕਿਸ ਤਰ੍ਹਾਂ ਯਕੀਨ ਦਿਵਾਇਆ ਕਿ ਉਹ ਮੁਸਤਫ਼ਾ ਦਾ ਭਰਾ ਸੀ ?
4. ਜਾਦੂਗਰ ਅੱਲਾਦੀਨ ਨੂੰ ਕਿਥੇ ਲੈ ਗਿਆ ਤੇ ਉਸ ਨੇ ਕੀ ਕੀਤਾ ?
5. ਅੱਲਾਦੀਨ ਨੇ ਗੁਫ਼ਾ ਵਿੱਚ ਕੀ ਵੇਖਿਆ ?
6. ਜਾਦੂਗਰ ਨੇ ਅੱਲਾਦੀਨ ਨੂੰ ਧਰਤੀ ਦੇ ਅੰਦਰ ਕਿਉਂ ਬੰਦ ਕਰ ਦਿੱਤਾ ?

II. ਵਾਕ ਬਣਾਓ :—

ਵਿਧਵਾ, ਆਵਾਰਾ, ਮਦਦ, ਪਰਦੇਸੀ, ਦੁਖਦਾਈ, ਹਮਦਰਦੀ, ਸਲੂਕ, ਵਪਾਰੀ, ਮੁਸੀਬਤਾਂ, ਦੀਵਾ, ਬਿਲੌਰੀ ਫਲ, ਮੰਤਰ।

III. ਖ਼ਾਲੀ ਥਾਂਵਾਂ ਭਰੋ :—

1. ਅੱਲਾਦੀਨ ਦਾ ਪਿਤਾ.........ਦਾ ਕੰਮ ਕਰਦਾ ਸੀ।
2. ਪਰਦੇਸੀ ਮੁਸਤਫ਼ਾ ਦਾ.........ਸੀ।
3. ਪਰਦੇਸੀ ਨੇ.........ਨੂੰ ਕੁਝ ਸੋਨੇ ਦੀਆਂ.........ਦਿੱਤੀਆਂ।
4. ਅਸਲ ਵਿੱਚ ਉਹ ਪਰਦੇਸੀ.........ਸੀ।
5. ਪੌੜੀਆਂ ਉਤਰ ਕੇ ਤੇ ਤਿੰਨ ਕਮਰਿਆ ਵਿੱਚੋਂ ਲੰਘ ਕੇ ਉਹ ਇਕ ......... ਵਿੱਚ ਪਹੁੰਚਿਆ।
6. ਬਾਗ ਵਿੱਚ ਚਮਕਦਾਰ.........ਵੇਖ ਕੇ ਉਹ ਹੈਰਾਨ ਰਹਿ ਗਿਆ।
7. ਗੁੱਸੇ ਵਿੱਚ ਆ ਕੇ.........ਨੇ ਕੁਝ ਮੰਤਰ ਪੜ੍ਹੇ ਤੇ.........ਉਥੇ ਜੀਉਂਦੇ ਜੀਅ ਜ਼ਮੀਨ ਵਿੱਚ.........ਗਿਆ।

IV. ਅੱਖਰ, ਸ਼ਬਦ ਤੇ ਵਾਕ ਕਿਸ ਨੂੰ ਕਹਿੰਦੇ ਹਨ ? ਆਪਣੇ ਪਾਠ ਵਿੱਚੋਂ ਇਸ ਦੀਆਂ ਉਦਾਹਰਣਾਂ ਦਿਉ।

# ਅੱਲਾਦੀਨ

## ( 2 )

ਅੱਲਾਦੀਨ ਦੋ ਦਿਨ ਤਕ ਭੁੱਖਾ ਪਿਆਸਾ ਉਥੇ ਬੈਠਾ ਰਿਹਾ। ਆਖ਼ਰ ਉਸ ਨੇ ਸੋਚਿਆ ਕਿ ਮਰਨ ਤੋਂ ਪਹਿਲਾਂ ਇਕ ਵਾਰੀ ਪਰਮਾਤਮਾ ਅਗੇ ਪ੍ਰਾਰਥਨਾ ਕਰ ਲਵਾਂ। ਪਰ ਜਦੋਂ ਉਸ ਨੇ ਹੱਥ ਉਪਰ ਕੀਤੇ ਤਾਂ ਅਚਾਨਕ ਜਾਦੂਗਰ ਦੀ ਅੰਗੂਠੀ ਜਿਹੜੀ ਉਸ ਨੇ ਉਂਗਲੀ ਵਿੱਚ ਪਾਈ ਹੋਈ ਸੀ, ਰਗੜੀ ਗਈ। ਥੋੜੀ ਗੜਗੜਾਹਟ ਹੋਈ ਤੇ ਅੱਲਾਦੀਨ ਦੇ ਸਾਹਮਣੇ ਇਕ ਦੇਵ ਆ ਕੇ ਖੜਾ ਹੋ ਗਿਆ।

ਅੱਲਾਦੀਨ ਡਰ ਨਾਲ ਕੰਬਣ ਲੱਗ ਪਿਆ। ਪਰ ਦੇਵ ਨੇ ਕਿਹਾ, "ਮਾਲਕ, ਮੈਂ ਇਸ ਅੰਗੂਠੀ ਦਾ ਦਾਸ ਹਾਂ। ਤੁਸੀਂ ਜੋ ਹੁਕਮ ਦਿਓਗੇ ਮੈਂ ਉਸ ਦੀ ਪਾਲਨਾ ਕਰਾਂਗਾ।"

ਅੱਲਾਦੀਨ ਨੇ ਕਿਹਾ, "ਮੈਨੂੰ ਮੇਰੀ ਮਾਂ ਕੋਲ ਘਰ ਪਹੁੰਚਾ ਦੇ।" ਇੰਨਾ ਕਹਿਣ ਦੀ ਦੇਰ ਸੀ ਕਿ ਉਹ ਆਪਣੇ ਘਰ ਦੇ ਦਰਵਾਜ਼ੇ ਤੇ ਖੜਾ ਸੀ। ਅੱਲਾਦੀਨ ਦੇ ਘਰ ਨਾ ਆਉਣ ਤੇ ਉਸ ਦੀ ਮਾਂ ਨੂੰ ਬੜਾ ਫ਼ਿਕਰ ਸੀ। ਉਹ ਆਪਣੇ ਪੁੱਤਰ ਨੂੰ ਵਾਪਸ ਆਇਆ ਵੇਖ ਕੇ ਬੜੀ ਖ਼ੁਸ਼ ਹੋਈ।

ਜਾਦੂਗਰ ਦੀਆਂ ਦਿੱਤੀਆਂ ਹੋਈਆਂ ਸੋਨੇ ਦੀਆਂ ਮੁਹਰਾਂ ਥੋੜੇ ਦਿਨਾਂ ਵਿੱਚ ਇਕ ਇਕ ਕਰ ਕੇ ਖ਼ਤਮ ਹੋ ਗਈਆਂ। ਅੱਲਾਦੀਨ ਤੇ ਉਸ ਦੀ ਮਾਂ ਫੇਰ ਭੁੱਖੇ ਮਰਨ ਲੱਗੇ। ਇਕ ਦਿਨ ਘਰ ਵਿੱਚ ਖਾਣ ਨੂੰ ਕੁਝ ਨਹੀਂ ਸੀ। ਅੱਲਾਦੀਨ ਨੇ ਸੋਚਿਆ ਕਿ ਗੁਫ਼ਾ ਤੋਂ ਜਿਹੜਾ ਦੀਵਾ ਲਿਆਇਆ ਸਾਂ, ਕਿਸੇ ਨੂੰ ਵਿਖਾਵਾਂ ਤਾਂ ਹੋ ਸਕਦਾ ਹੈ ਕੁਝ ਪੈਸੇ ਮਿਲ ਜਾਣ। ਉਸ ਨੇ ਦੀਵਾ ਕੱਢਿਆ, ਪਰ ਉਸ ਉਪਰ ਬੜੀ ਮੈਲ ਤੇ ਮਿੱਟੀ ਜੰਮੀ ਹੋਈ ਸੀ। ਅੱਲਾਦੀਨ

ਨੇ ਸੋਚਿਆ ਕਿ ਇਸ ਨੂੰ ਕਪੜੇ ਨਾਲ ਥੋੜਾ ਚਮਕਾ ਲਵਾਂ ਤਾਂ ਜ਼ਿਆਦਾ ਪੈਸੇ ਮਿਲ ਜਾਣਗੇ । ਪਰ ਜਿਉਂ ਹੀ ਉਸ ਨੇ ਕਪੜੇ ਨੂੰ ਦੀਵੇ ਤੇ ਰਗੜਿਆ, ਬੱਦਲ ਦੇ ਗਜਣ ਦੀ ਆਵਾਜ਼ ਹੋਈ ਤੇ ਉਸ ਦੇ ਸਾਹਮਣੇ ਇਕ ਬਹੁਤ ਵੱਡਾ ਦੇਵ ਆ ਕੇ ਖੜਾ ਹੋ ਗਿਆ ।



"ਮਾਲਕ ! ਕੀ ਹੁਕਮ ਹੈ ?" ਦੇਵ ਨੇ ਕਿਹਾ, "ਮੈਂ ਇਸ ਦੀਵੇ ਦਾ ਦਾਸ ਹਾਂ ਤੇ ਜਿਸ ਦੇ ਕੋਲ ਇਹ ਦੀਵਾ ਹੋਏ, ਉਸ ਦੇ ਹੁਕਮ ਦੀ ਪਾਲਨਾ ਕਰਦਾ ਹਾਂ ।"

ਅੱਲਾਦੀਨ ਨੇ ਸੰਭਲ ਕੇ ਕਿਹਾ, "ਮੈਂ ਭੁੱਖਾ ਹਾਂ, ਰੋਟੀ ਲਿਆਉ ।"

ਇਕ ਪਲ ਵਿੱਚ ਉਸ ਦੇ ਸਾਹਮਣੇ ਚਾਂਦੀ ਦਾ ਇਕ ਵੱਡਾ ਥਾਲ ਆ ਗਿਆ, ਜਿਸ ਵਿੱਚ ਤਰ੍ਹਾਂ ਤਰ੍ਹਾਂ ਦੇ ਭੋਜਨ ਤੇ ਮੇਵੇ ਪਲੇਟਾਂ ਵਿੱਚ ਪਰੋਸੇ ਹੋਏ ਸਨ । ਅੱਲਾਦੀਨ ਤੇ ਉਸ ਦੀ ਮਾਂ ਨੇ ਖ਼ੂਬ ਰੱਜ ਕੇ ਰੋਟੀ ਖਾਧੀ ।

ਅੱਲਾਦੀਨ ਨੂੰ ਹੁਣ ਇਹ ਪਤਾ ਲੱਗ ਗਿਆ ਸੀ ਕਿ ਦੀਵੇ ਤੇ ਅੰਗੂਠੀ ਨੂੰ ਰਗੜਨ ਨਾਲ ਜਿਸ ਚੀਜ਼ ਦੀ ਲੋੜ ਹੋਏ, ਦੇਵ ਲਿਆ ਦੇਂਦੇ ਹਨ। ਇਸ ਲਈ ਉਹ ਬੇਫ਼ਿਕਰਾ ਹੋ ਕੇ ਰਹਿਣ ਲੱਗ ਪਿਆ।

ਇਕ ਦਿਨ ਅੱਲਾਦੀਨ ਬਾਜ਼ਾਰ ਵਿੱਚ ਜਾ ਰਿਹਾ ਸੀ, ਕਿ ਉਸ ਨੇ ਚੀਨ ਦੀ ਰਾਜਕੁਮਾਰੀ ਨੂੰ ਪਾਲਕੀ ਵਿੱਚ ਜਾਂਦਿਆਂ ਵੇਖਿਆ ਤੇ ਉਹ ਉਸ ਤੇ ਮੋਹਤ ਹੋ ਗਿਆ। ਅੱਲਾਦੀਨ ਨੇ ਘਰ ਆ ਕੇ ਆਪਣੀ ਮਾਂ ਨੂੰ ਕਿਹਾ, "ਮੈਂ ਰਾਜਕੁਮਾਰੀ ਨਾਲ ਵਿਆਹ ਕਰਾਂਗਾ।"

ਮਾਂ ਨੇ ਕਿਹਾ, "ਪੁੱਤਰ, ਤੂੰ ਪਾਗਲ ਤਾਂ ਨਹੀਂ ਹੋ ਗਿਆ ਹੈਂ ? ਭਲਾ ਕਿੱਥੇ ਚੀਨ ਦੀ ਰਾਜਕੁਮਾਰੀ ਤੇ ਕਿੱਥੇ ਮੁਸਤਫ਼ਾ ਦਰਜ਼ੀ ਦਾ ਪੁੱਤਰ ?" ਪਰ ਅੱਲਾਦੀਨ ਨੇ ਮਾਂ ਨੂੰ ਇੰਨਾ ਮਜਬੂਰ ਕੀਤਾ ਕਿ ਆਖ਼ਰ ਉਹ ਬਾਦਸ਼ਾਹ ਕੋਲ ਜਾਣ ਲਈ ਤਿਆਰ ਹੋ ਗਈ।

ਅੱਲਾਦੀਨ ਹੁਣ ਪਹਿਲਾਂ ਵਾਂਗ ਆਵਾਰਾ ਲੜਕਾ ਨਹੀਂ ਸੀ ਬਲਕਿ ਸ਼ਹਿਰ ਦੇ ਵਪਾਰੀਆਂ ਤੇ ਸ਼ਰੀਫ਼ ਲੋਕਾਂ ਵਿੱਚ ਬੈਠਣ ਉੱਠਣ ਕਰ ਕੇ ਇਕ ਸਮਝਦਾਰ ਨੌਜਵਾਨ ਬਣ ਗਿਆ ਸੀ। ਉਸ ਨੂੰ ਹੁਣ ਇਹ ਵੀ ਪਤਾ ਲੱਗ ਗਿਆ ਸੀ ਕਿ ਜੋ ਚਮਕਦਾਰ ਫਲ ਉਹ ਗੁਫ਼ਾ ਵਿੱਚੋਂ ਲਿਆਇਆ ਸੀ, ਉਹ ਅਸਲ ਵਿੱਚ ਦੁਰਲਭ ਹੀਰੇ ਤੇ ਲਾਲ ਆਦਿ ਸਨ। ਸੋ ਉਸ ਨੇ ਆਪਣੀ ਮਾਂ ਨੂੰ ਹੀਰਿਆਂ ਆਦਿ ਨਾਲ ਭਰਿਆ ਇਕ ਥਾਲ ਬਾਦਸ਼ਾਹ ਨੂੰ ਦੇਣ ਲਈ ਦਿੱਤਾ।

ਅੱਲਾਦੀਨ ਦੀ ਮਾਂ ਵਿਚਾਰੀ ਡਰਦੀ ਕੰਬਦੀ ਬਾਦਸ਼ਾਹ ਦੇ ਦਰਬਾਰ ਵਿੱਚ ਹਾਜ਼ਰ ਹੋਈ। ਚੀਨ ਦਾ ਬਾਦਸ਼ਾਹ ਬਹੁਮੁੱਲੇ



ਤੋਹਫ਼ੇ ਵੇਖ ਕੇ ਹੈਰਾਨ ਰਹਿ ਗਿਆ। ਮੰਤਰੀ ਕੋਲ ਹੀ ਖੜਾ ਸੀ। ਉਸ ਨੇ ਰਾਜਕੁਮਾਰੀ ਨਾਲ ਵਿਆਹ ਕਰਨ ਲਈ ਆਪਣੇ ਦਿਲ ਵਿੱਚ ਆਪਣੇ ਪੁੱਤਰ ਨੂੰ ਚੁਣਿਆ ਹੋਇਆ ਸੀ। ਉਹ ਝੱਟ ਬੋਲ ਪਿਆ, "ਸ੍ਰੀਮਾਨ! ਅੱਲਾਦੀਨ ਇਕ ਮਾਮੂਲੀ ਆਦਮੀ ਹੈ। ਤੁਸੀਂ ਇਹ ਰਿਸ਼ਤਾ ਮੰਜ਼ੂਰ ਕਰਨ ਵਿੱਚ ਇੰਨੀ ਕਾਹਲੀ ਨਾ ਕਰੋ। ਤੁਸੀਂ ਉਸ ਨੂੰ ਕਹਿ ਭੇਜੋ ਕਿ ਜੇ ਉਹ ਰਾਜਕੁਮਾਰੀ ਨਾਲ ਵਿਆਹ ਕਰਨਾ ਚਾਹੁੰਦਾ ਹੈ ਤਾਂ ਇਸੇ ਤਰ੍ਹਾਂ ਦੇ ਹੀਰਿਆਂ ਨਾਲ ਭਰੇ ਹੋਏ ਚਾਲੀ ਥਾਲ ਭੇਜੇ। ਮੰਤਰੀ ਨੇ ਸੋਚਿਆ ਕਿ ਨਾ ਉਹ ਇੰਨੇ ਹੀਰੇ ਭੇਜ ਸਕੇਗਾ ਤੇ ਨਾ ਉਸ ਦਾ ਵਿਆਹ ਰਾਜਕੁਮਾਰੀ ਨਾਲ ਹੋਵੇਗਾ।

ਅੱਲਾਦੀਨ ਨੂੰ ਇਹ ਸੁਨੇਹਾ ਮਿਲਿਆ ਤਾਂ ਉਸ ਨੇ ਫ਼ੌਰਨ ਦੀਵੇ ਨੂੰ ਰਗੜਿਆ। ਉਸੇ ਵੇਲੇ ਦੇਵ ਪਰਗੱਟ ਹੋਇਆ। ਅੱਲਾਦੀਨ ਨੇ ਉਸ ਨੂੰ ਹੁਕਮ ਦਿੱਤਾ ਕਿ ਬਹੁਤ ਹੀ ਦੁਰਲਭ ਹੀਰਿਆਂ ਨਾਲ ਭਰੇ ਹੋਏ ਚਾਲੀ ਥਾਲ ਲਿਆਓ ਤੇ ਉਨ੍ਹਾਂ ਨੂੰ ਚੁੱਕਣ ਲਈ ਚਾਲੀ ਦਾਸ ਵੀ ਬਹੁਮੁੱਲੇ ਕਪੜੇ ਪਾਏ ਹੋਏ ਇਥੇ

ਹਾਜ਼ਰ ਹੋ ਜਾਣ। ਅੱਲਾਦੀਨ ਦੇ ਮੂੰਹੋਂ ਇਹ ਗਲ ਨਿਕਲੀ ਹੀ ਸੀ ਕਿ ਚਾਲੀ ਦਾਸ ਸੋਨੇ ਨਾਲ ਜੜੇ ਹੋਏ ਕਪੜੇ ਪਾਏ ਹੀਰਿਆਂ ਦੇ ਭਰੇ ਥਾਲ ਲੈ ਕੇ ਉਥੇ ਹਾਜ਼ਰ ਹੋ ਗਏ।

ਜਦੋਂ ਉਹ ਟੁਰੇ ਤਾਂ ਅੱਲਾਦੀਨ ਦੇ ਘਰ ਤੋਂ ਲੈ ਕੇ ਬਾਦਸ਼ਾਹ ਦੇ ਮਹੱਲ ਤਕ ਉਨ੍ਹਾਂ ਨੂੰ ਵੇਖਣ ਲਈ ਲੋਕਾਂ ਦੀ ਭਾਰੀ ਭੀੜ ਇਕੱਠੀ ਹੋ ਗਈ। ਬਾਦਸ਼ਾਹ ਬੜਾ ਖ਼ੁਸ਼ ਹੋਇਆ ਤੇ ਉਸ ਨੇ ਰਾਜਕੁਮਾਰੀ ਦੀ ਕੁੜਮਾਈ ਅੱਲਾਦੀਨ ਨਾਲ ਕਰ ਦਿੱਤੀ।

ਹੁਣ ਅੱਲਾਦੀਨ ਨੇ ਬਾਦਸ਼ਾਹ ਨੂੰ ਕਿਹਾ, ਕਿ ਮੈਨੂੰ ਆਪਣੇ ਮਹੱਲ ਦੇ ਨੇੜੇ ਹੀ ਖੁੱਲ੍ਹੀ ਜਗ੍ਹਾ ਦਿਓ, ਜਿਥੇ ਮੈਂ ਰਾਜਕੁਮਾਰੀ ਦੇ ਰਹਿਣ ਲਈ ਮਹੱਲ ਬਣਵਾ ਸਕਾਂ। ਅਗਲੇ ਦਿਨ ਸਵੇਰੇ ਜਦੋਂ ਰਾਜਾ ਉਠਿਆ ਤਾਂ ਸੁਨਹਿਰੀ ਧੁੱਪ ਵਿੱਚ ਚਮਕਦਾ ਹੋਇਆ ਇਕ ਆਲੀਸ਼ਾਨ ਮਹੱਲ ਵੇਖ ਕੇ ਹੈਰਾਨ ਰਹਿ ਗਿਆ। ਕਿਉਂਕਿ ਰਾਤ ਹੀ ਰਾਤ ਵਿੱਚ ਦੀਵੇ ਦੇ ਦੇਵ ਨੇ ਅਣਗਿਣਤ ਕਾਰੀਗਰ ਲਗਾ ਕੇ ਮਹੱਲ ਖੜਾ ਕਰ ਦਿੱਤਾ ਸੀ। ਦੀਵਾਰਾਂ ਤੇ ਛੱਤਾਂ ਤੇ ਬਹੁਮੁਲੇ ਹੀਰੇ ਜੜੇ ਹੋਏ ਸਨ ਤੇ ਜਗ੍ਹਾ ਜਗ੍ਹਾ ਦਾਸੀਆਂ ਤੇ ਨੌਕਰ ਸੇਵਾ ਲਈ ਹਾਜ਼ਰ ਸਨ।

ਅੱਲਾਦੀਨ ਤੇ ਰਾਜਕੁਮਾਰੀ ਦਾ ਵਿਆਹ ਬੜੀ ਧੂਮਧਾਮ ਨਾਲ ਹੋਇਆ। ਸ਼ਹਿਰ ਵਿੱਚ ਕਈ ਦਿਨ ਤਕ ਖ਼ੁਸ਼ੀਆਂ ਮਨਾਈਆਂ ਜਾਂਦੀਆਂ ਰਹੀਆਂ। ਤੇ ਦੋਵੇਂ ਬੜੀ ਖ਼ੁਸੀ ਖ਼ੁਸ਼ੀ ਆਪਣੇ ਮਹੱਲ ਵਿੱਚ ਰਹਿਣ ਲੱਗ ਪਏ।

## ਅਭਿਆਸ

I. ਦੱਸੋ ਭਲਾ :—

1. ਅੱਲਾਦੀਨ ਗੁਫ਼ਾ ਵਿੱਚੋਂ ਬਾਹਰ ਕਿਸ ਤਰ੍ਹਾਂ ਨਿਕਲਿਆ ?
2. ਦੀਵੇ ਦੇ ਦੇਵ ਦੇ ਬਾਰੇ ਅੱਲਾਦੀਨ ਨੂੰ ਕਿਸ ਤਰ੍ਹਾਂ ਪਤਾ ਲੱਗਾ ?
3. ਅੱਲਾਦੀਨ ਨੇ ਰਾਜਕੁਮਾਰੀ ਨਾਲ ਵਿਆਹ ਕਿਸ ਤਰਾਂ ਕੀਤਾ ?

II. ਵਾਕ ਬਣਾਓ :—

ਪ੍ਰਾਰਥਨਾ, ਅਚਾਨਕ, ਗੜਗੜਾਹਟ, ਫ਼ਿਕਰ, ਮੁਹਰਾਂ, ਪਾਲਕੀ, ਸ਼ਰੀਫ਼. ਦੁਰਲਭ, ਰਿਸ਼ਤਾ, ਆਲੀਸ਼ਾਨ, ਧੂਮਧਾਮ ।

III. ਖ਼ਾਲੀ ਥਾਂਵਾਂ ਭਰੋ :—

1. ਅੰਗੂਠੀ ਦੇ ਰਗੜਨ ਨਾਲ ਅੱਲਾਦੀਨ ਦੇ ਸਾਹਮਣੇ ਇਕ......... ਆ ਖੜਾ ਹੋਇਆ ।
2. ਅੱਲਾਦੀਨ ਡਰ ਨਾਲ.........ਲੱਗ ਪਿਆ ।
3. ਦੇਵ ਨੇ ਕਿਹਾ ਮੈਂ ਇਸ.........ਦਾ ਦਾਸ ਹਾਂ ।
4. ਅੱਲਾਦੀਨ ਚੀਨ ਦੀ ਰਾਜਕੁਮਾਰੀ ਨਾਲ.........ਕਰਨਾ ਚਾਹੁੰਦਾ ਸੀ ।
5. ਉਸ ਨੇ ਚਾਲੀ ਥਾਲ.........ਦੇ ਭਰੇ ਹੋਏ ਭੇਜੇ ।
6. ਅੱਲਾਦੀਨ ਨੇ ਰਾਜਕੁਮਾਰੀ ਦੇ ਰਹਿਣ ਲਈ ਇਕ ਖ਼ੂਬਸੂਰਤ .........ਬਣਵਾਇਆ ।

# ਅੱਲਾਦੀਨ

## ( 3 )

ਜਾਦੂਗਰ ਜਦੋਂ ਅੱਲਾਦੀਨ ਨੂੰ ਗੁਫ਼ਾ ਵਿੱਚ ਛਡ ਕੇ ਵਾਪਸ ਅਫ਼ਰੀਕਾ ਚਲਾ ਗਿਆ ਤਾਂ ਉਸ ਦਾ ਖ਼ਿਆਲ ਸੀ ਕਿ ਅੱਲਾਦੀਨ ਮਰ ਖੱਪ ਗਿਆ ਹੋਵੇਗਾ। ਪਰ ਜਾਦੂ ਦੇ ਜ਼ੋਰ ਨਾਲ ਉਸ ਨੂੰ ਪਤਾ ਲੱਗਾ ਕਿ ਅੱਲਾਦੀਨ ਜੀਉਂਦਾ ਹੈ ਤੇ ਬੜੇ ਠਾਠ-ਬਾਠ ਨਾਲ ਰਹਿ ਰਿਹਾ ਹੈ। ਜਾਦੂਗਰ ਆਪਣੀ ਬੇਵਕੂਫ਼ੀ ਤੇ ਬੜਾ ਪਛਤਾਇਆ। ਉਸ ਨੇ ਸੋਚਿਆ ਕਿ ਜੇ ਮੈਂ ਗੁੱਸੇ ਵਿੱਚ ਨਾ ਆ ਜਾਂਦਾ ਤੇ ਸਬਰ ਤੋਂ ਕੰਮ ਲੈਂਦਾ ਤਾਂ ਅਜ ਅੱਲਾਦੀਨ ਦੀ ਥਾਂ ਸੰਸਾਰ ਵਿੱਚ ਸਭ ਤੋਂ ਅਮੀਰ ਤੇ ਤਾਕਤਵਰ ਆਦਮੀ ਮੈਂ ਹੁੰਦਾ।

ਜਾਦੂਗਰ ਬਹੁਤ ਦੇਰ ਤਕ ਸੋਚਦਾ ਰਿਹਾ। ਆਖ਼ਰ ਉਸ ਨੇ ਦੀਵਾ ਹਾਸਲ ਕਰਨ ਲਈ ਇਕ ਤਰਕੀਬ ਸੋਚੀ।

ਉਹ ਵਾਪਸ ਚੀਨ ਆਇਆ। ਉਸ ਨੇ ਵਪਾਰੀ ਦਾ ਭੇਸ ਬਣਾਇਆ ਤੇ ਬਹੁਤ ਸਾਰੇ ਦੀਵੇ ਲੈ ਕੇ ਗਲੀ ਗਲੀ ਫਿਰਨ ਲੱਗਾ। ਉਹ ਜਿਥੇ ਜਾਂਦਾ, ਆਵਾਜ਼ ਲਗਾਂਦਾ, "ਪੁਰਾਣੇ ਦੀਵੇ ਦੇ ਦਿਓ, ਨਵੇਂ ਦੀਵੇ ਲੈ ਲਓ।" ਗਲੀ ਦੇ ਆਵਾਰਾ ਮੁੰਡੇ ਉਸ ਨੂੰ ਪਾਗਲ ਸਮਝ ਕੇ ਉਸ ਦੇ ਪਿਛੇ ਲੱਗ ਗਏ। ਪਰ ਉਸ ਨੇ ਕਿਸੇ ਦੀ ਪਰਵਾਹ ਨਾ ਕੀਤੀ ਤੇ ਅਗੇ ਚਲਦਾ ਗਿਆ। ਆਖ਼ਰ ਉਹ ਅੱਲਾਦੀਨ ਦੇ ਮਹੱਲ ਕੋਲ ਪਹੁੰਚ ਗਿਆ।

ਅੱਲਾਦੀਨ ਘਰ ਨਹੀਂ ਸੀ। ਉਹ ਕਿਧਰੇ ਬਾਹਰ ਸ਼ਿਕਾਰ ਖੇਡਣ ਗਿਆ ਹੋਇਆ ਸੀ। ਇਕ ਦਾਸੀ ਨੇ ਰਾਜਕੁਮਾਰੀ ਨੂੰ ਕਿਹਾ,

"ਬੇਗਮ ਥੱਲੇ ਇਕ ਪਾਗਲ ਫਿਰ ਰਿਹਾ ਹੈ, ਜਿਹੜਾ ਪੁਰਾਣੇ ਦੀਵਿਆਂ ਦੇ ਬਦਲੇ ਵਿੱਚ ਨਵੇਂ ਦੀਵੇ ਦੇ ਰਿਹਾ ਹੈ। ਕਹੋ ਤਾਂ ਸੁਲਤਾਨ ਦੇ ਕਮਰੇ ਵਿੱਚ ਜੋ ਪੁਰਾਣਾ ਦੀਵਾ ਪਿਆ ਹੈ, ਦੇ ਕੇ ਨਵਾਂ ਲੈ ਆਵਾਂ।" ਰਾਜਕੁਮਾਰੀ ਨੇ ਹਾਂ ਕਰ ਦਿੱਤੀ। ਪਰ ਜਿਉਂ ਹੀ ਜਾਦੂਗਰ ਨੂੰ ਅੱਲਾਦੀਨ ਦਾ ਦੀਵਾ ਮਿਲਿਆ, ਉਹ ਆਪਣਾ ਸਾਰਾ ਸਮਾਨ ਸੁਟ ਕੇ ਸ਼ਹਿਰ ਤੋਂ ਬਾਹਰ ਭਜ ਗਿਆ। ਉਸ ਨੇ ਦੀਵੇ ਨੂੰ ਰਗੜਿਆ ਤੇ ਦੇਵ ਨੂੰ ਹੁਕਮ ਦਿੱਤਾ ਕਿ ਮਹੱਲ ਨੂੰ ਰਾਜਕੁਮਾਰੀ ਸਮੇਤ ਚੁਕ ਕੇ ਅਫ਼ਰੀਕਾ ਲੈ ਚਲੇ।



ਮਹੱਲ ਦੇ ਅਲੋਪ ਹੋ ਜਾਣ ਦੀ ਖ਼ਬਰ ਬਾਦਸ਼ਾਹ ਨੂੰ ਮਿਲੀ ਤਾਂ ਉਸ ਨੇ ਚਾਰੇ ਪਾਸੇ ਆਦਮੀ ਦੌੜਾਏ। ਅੱਲਾਦੀਨ ਸ਼ਿਕਾਰ ਤੋਂ ਵਾਪਸ ਆ ਰਿਹਾ ਸੀ। ਰਸਤੇ ਵਿੱਚ ਹੀ ਸਿਪਾਹੀਆਂ ਨੇ ਉਸ ਨੂੰ ਕੈਦ ਕਰ ਲਿਆ।

ਰਾਜੇ ਨੇ ਅੱਲਾਦੀਨ ਨੂੰ ਕਿਹਾ ਕਿ ਰਾਜਕਮਾਰੀ ਨੂੰ ਢੂੰਢ

ਕੇ ਲਿਆ, ਨਹੀਂ ਤੇ ਤੈਨੂੰ ਫਾਂਸੀ ਦੇ ਦਿੱਤੀ ਜਾਏਗੀ। ਇਸ ਕੰਮ ਲਈ ਉਸ ਨੂੰ ਇਕ ਮਹੀਨੇ ਦੀ ਮੋਹਲਤ ਦਿੱਤੀ ਗਈ।

ਅੱਲਾਦੀਨ ਨੇ ਰਾਜਕੁਮਾਰੀ ਨੂੰ ਬਹੁਤ ਢੂੰਢਿਆ, ਪਰ ਉਸ ਦਾ ਕੋਈ ਪਤਾ ਨਾ ਲੱਗਾ। ਮਹੀਨੇ ਦੀ ਮੋਹਲਤ ਖ਼ਤਮ ਹੋ ਰਹੀ ਸੀ ਤੇ ਅੱਲਾਦੀਨ ਨੂੰ ਹਰ ਘੜੀ ਆਪਣੀ ਮੌਤ ਨੇੜੇ ਆਉਂਦੀ ਦਿਸ ਰਹੀ ਸੀ। ਇਕ ਦਿਨ ਬਹੁਤ ਦੁੱਖੀ ਹੋ ਕੇ ਉਸ ਨੇ ਪ੍ਰਾਰਥਨਾ ਲਈ ਹੱਥ ਉਪਰ ਕੀਤੇ। ਅਚਾਨਕ ਜਾਦੂਗਰ ਦੀ ਦਿੱਤੀ ਹੋਈ ਅੰਗੂਠੀ ਜਿਸ ਦੇ ਬਾਰੇ ਉਹ ਬਿਲਕੁਲ ਭੁਲ ਗਿਆ ਸੀ, ਫੇਰ ਰਗੜੀ ਗਈ ਤੇ ਅੰਗੂਠੀ ਦਾ ਦੇਵ ਹਾਜ਼ਰ ਹੋ ਗਿਆ।

ਅੱਲਾਦੀਨ ਨੇ ਕਿਹਾ, "ਮੇਰਾ ਮਹੱਲ ਕਿੱਥੇ ਹੈ ? ਉਸ ਨੂੰ ਮੇਰੇ ਕੋਲ ਵਾਪਸ ਲਿਆ।" ਪਰ ਦੇਵ ਨੇ ਕਿਹਾ, "ਮਾਲਕ, ਦੀਵੇ ਦਾ ਦੇਵ ਮੇਰੇ ਤੋਂ ਜ਼ਿਆਦਾ ਤਾਕਤ ਵਾਲਾ ਹੈ, ਮੈਂ ਮਹੱਲ ਨੂੰ ਇਥੇ ਨਹੀਂ ਲਿਆ ਸਕਦਾ। ਹਾਂ ਤੁਹਾਨੂੰ ਉਥੇ ਲੈ ਕੇ ਜਾ ਸਕਦਾ ਹਾਂ।"

ਅੱਲਾਦੀਨ ਨੇ ਉਸ ਨੂੰ ਹੁਕਮ ਦਿੱਤਾ ਤੇ ਅਗਲੇ ਹੀ ਪਲ ਉਹ ਅਫ਼ਰੀਕਾ ਵਿੱਚ ਆਪਣੇ ਮਹੱਲ ਦੀ ਬਾਰੀ ਹੇਠਾਂ ਖੜਾ ਸੀ। ਸੰਜੋਗ ਦੀ ਗੱਲ, ਉਸ ਵੇਲੇ ਜਾਦੂਗਰ ਘਰ ਨਹੀਂ ਸੀ। ਰਾਜਕੁਮਾਰੀ ਨੇ ਉਸ ਨੂੰ ਉਪਰ ਬੁਲਾ ਕੇ ਸਾਰੀ ਗਲ ਦਸੀ ਕਿ ਕਿਸ ਤਰ੍ਹਾਂ ਦੀਵਾ ਲੈ ਕੇ ਜਾਦੂਗਰ ਮਹੱਲ ਨੂੰ ਚੁੱਕ ਲਿਆਇਆ ਹੈ ਤੇ ਹੁਣ ਰੋਜ਼ ਉਸ ਨੂੰ ਵਿਆਹ ਕਰਨ ਲਈ ਮਜ਼ਬੂਰ ਕਰਦਾ ਹੈ।

ਅੱਲਾਦੀਨ ਨੇ ਕਿਹਾ, "ਅਜ ਜਦੋਂ ਸ਼ਾਮ ਨੂੰ ਉਹ ਆਏ ਤਾ ਉਸ ਨਾਲ ਬੜੇ ਪਿਆਰ ਨਾਲ ਗੱਲਾਂ ਕਰੀਂ। ਜਦੋਂ ਉਸ ਨੂੰ ਯਕੀਨ ਹੋ ਜਾਏ ਕਿ ਤੂੰ ਉਸ ਨਾਲ ਵਿਆਹ ਕਰਨ ਲਈ ਤਿਆਰ ਹੈਂ ਤਾਂ ਉਸ ਨੂੰ ਸ਼ਰਾਬ ਦਾ ਪਿਆਲਾ ਪੇਸ਼ ਕਰੀਂ, ਕਿਉਂਕਿ ਉਹ ਸ਼ਰਾਬ ਦਾ ਬੜਾ ਸ਼ੌਕੀਨ ਹੈ।"

ਅੱਲਾਦੀਨ ਨੇ ਅੰਗੂਠੀ ਦੇ ਦੇਵ ਨੂੰ ਬੁਲਾ ਕੇ ਬੜੀ ਘਾਤਕ ਜ਼ਹਿਰ ਮੰਗਵਾਈ। ਇਕ ਪਿਆਲੇ ਵਿੱਚ ਸ਼ਰਾਬ ਤੇ ਜ਼ਹਿਰ ਮਿਲਾ ਕੇ ਜਾਦੂਗਰ ਲਈ ਤਿਆਰ ਕਰ ਦਿੱਤਾ ਗਿਆ ਤੇ ਅੱਲਾਦੀਨ ਆਪ ਪਰਦੇ ਦੇ ਪਿੱਛੇ ਬੈਠ ਕੇ ਇੰਤਜ਼ਾਰ ਕਰਨ ਲੱਗਾ।

ਸ਼ਾਮ ਵੇਲੇ ਜਦੋਂ ਜਾਦੂਗਰ ਆਇਆ ਤਾਂ ਉਸ ਨੇ ਰਾਜਕੁਮਾਰੀ ਨੂੰ ਬੜਾ ਖ਼ੁਸ਼ ਵੇਖਿਆ। ਰਾਜਕੁਮਾਰੀ ਨੇ ਬੜੇ ਪਿਆਰ ਨਾਲ ਉਸ ਦੀ ਆਉਭਗਤ ਕੀਤੀ ਤੇ ਕਿਹਾ, "ਮੈਂ ਫ਼ੈਸਲਾ ਕਰ ਲਿਆ ਹੈ ਕਿ ਕਲ ਤੇਰੇ ਨਾਲ ਵਿਆਹ ਕਰਾਂਗੀ।" ਰਾਜਕੁਮਾਰੀ ਨੇ ਪਿਆਲਾ ਕਿਨਾਰਿਆਂ ਤਕ ਸ਼ਰਾਬ ਨਾਲ ਭਰ ਦਿੱਤਾ ਤੇ ਜਾਦੂਗਰ ਨੂੰ ਦੇਂਦੇ ਹੋਏ ਕਿਹਾ, "ਇਹ ਸਾਡੇ ਵਿਆਹ ਦੀ ਖੁਸ਼ੀ ਵਿੱਚ ਪੀਓ।" ਜਾਦੂਗਰ ਗਟਾਗਟ ਸ਼ਰਾਬ ਦਾ ਪਿਆਲਾ ਪੀ ਗਿਆ ! ਥੋੜੀ ਹੀ ਦੇਰ ਵਿੱਚ ਉਸ ਦੀਆਂ ਅੱਖਾਂ ਭਾਰੀਆਂ ਹੋਣ ਲੱਗੀਆਂ। ਉਹ ਚੱਕਰ ਖਾ ਕੇ ਡਿੱਗਿਆ ਤੇ ਮਰ ਗਿਆ।



ਅੱਲਾਦੀਨ ਜੋ ਇਸੇ ਇੰਤਜ਼ਾਰ ਵਿੱਚ ਛੁਪਿਆ ਬੈਠਾ ਸੀ, ਪਰਦੇ ਦੇ ਪਿੱਛੋਂ ਨਿਕਲ ਆਇਆ। ਜਾਦੂਗਰ ਦੀ ਕਮਰ ਨਾਲੋਂ ਦੀਵਾ ਖੋਲ੍ਹਿਆ ਤੇ ਦੇਵ ਨੂੰ ਬੁਲਾ ਕੇ ਮਹੱਲ ਵਾਪਸ ਲੈ ਜਾਣ ਦਾ ਹੁਕਮ ਦਿੱਤਾ।

ਹੁਣ ਅੱਲਾਦੀਨ ਤੇ ਰਾਜਕੁਮਾਰੀ ਫੇਰ ਖ਼ੁਸ਼ੀ ਖ਼ੁਸ਼ੀ ਰਹਿਣ ਲੱਗ ਪਏ। ਚੀਨ ਦਾ ਬਾਦਸ਼ਾਹ ਹੁਣ ਬੁੱਢਾ ਹੋ ਗਿਆ ਸੀ। ਉਸ ਦੇ ਮਰਨ ਦੇ ਬਾਅਦ ਅੱਲਾਦੀਨ ਨੂੰ ਰਾਜ ਮਿਲ ਗਿਆ। ਉਸ ਨੇ ਜਾਦੂ ਦਾ ਦੀਵਾ ਤੇ ਅੰਗੂਠੀ ਦੂਰ ਸਮੁੰਦਰ ਵਿੱਚ ਸੁੱਟ ਦਿੱਤੇ। ਹੁਣ ਜਾਦੂਗਰਾਂ ਤੇ ਦੇਵਾਂ ਦਾ ਡਰ ਹਮੇਸ਼ਾਂ ਲਈ ਖ਼ਤਮ ਹੋ ਗਿਆ ਸੀ। ਇਸ ਤਰ੍ਹਾਂ ਅੱਲਾਦੀਨ ਆਪਣੀ ਪਤਨੀ ਨਾਲ ਸੁਖ ਦਾ ਜੀਵਨ ਬਿਤਾਉਣ ਲੱਗਾ।

## ਅਭਿਆਸ

I. ਦੱਸੋ ਭਲਾ :—

1. ਜਾਦੂਗਰ ਨੇ ਦੀਵਾ ਕਿਸ ਤਰ੍ਹਾਂ ਪ੍ਰਾਪਤ ਕੀਤਾ ?
2. ਦੀਵਾ ਲੈ ਕੇ ਜਾਦੂਗਰ ਨੇ ਕੀ ਕੀਤਾ ?
3. ਅੱਲਾਦੀਨ ਨੂੰ ਰਾਜਕੁਮਾਰੀ ਵਾਪਸ ਕਿਸ ਤਰ੍ਹਾਂ ਮਿਲੀ ?
4. ਅੱਲਾਦੀਨ ਨੇ ਦੀਵਾ ਤੇ ਅੰਗੂਠੀ ਸਮੁੰਦਰ ਵਿੱਚ ਕਿਉਂ ਸੁੱਟ ਦਿੱਤੇ ?

II. ਵਾਕ ਬਣਾਓ :—

ਤਾਕਤਵਰ, ਹਾਸਲ, ਤਰਕੀਬ, ਸ਼ਿਕਾਰ, ਖ਼ਬਰ, ਮਜਬੂਰ, ਯਕੀਨ, ਇੰਤਜ਼ਾਰ, ਸਮੁੰਦਰ।

III. ਖ਼ਾਲੀ ਥਾਂਵਾਂ ਭਰੋ :—

1. ਜਾਦੂਗਰ ਨੇ ਦੀਵਾ ਹਾਸਲ ਕਰਨ ਲਈ ਇਕ........ਸੋਚੀ।
2. ਜਦੋਂ ਜਾਦੂਗਰ ਨੂੰ........ਦਾ ਦੀਵਾ ਮਿਲਿਆ ਤਾਂ ਉਹ ਸਾਰਾ ਸਮਾਨ ਸੁਟ ਕੇ ਉਥੋਂ ਭਜ ਗਿਆ।

3. ਦੀਵੇ ਦੇ ਦੇਵ ਦੀ ਮਦਦ ਨਾਲ ਉਹ ਅੱਲਾਦੀਨ ਦੇ ਮਹੱਲ ਨੂੰ ......
ਲੈ ਗਿਆ ।
4. ਅੱਲਾਦੀਨ ਨੇ ਅੰਗੂਠੀ ਦੇ.........ਨੂੰ ਹੁਕਮ ਦਿੱਤਾ ਕਿ ਉਹ ਉਸ ਨੂੰ
ਅਫ਼ਰੀਕਾ ਲੈ ਜਾਏ ।
5. ਆਖ਼ਰ ਜਾਦੂਗਰ ਜ਼ਹਿਰੀਲੀ.........ਪੀ ਕੇ ਮਰ ਗਿਆ ਤੇ ਅੱਲਾਦੀਨ
ਰਾਜਕੁਮਾਰੀ ਤੇ ਮਹੱਲ ਲੈ ਕੇ ਵਾਪਸ.........ਆ ਗਿਆ ।
6. ਹੁਣ ਅੱਲਾਦੀਨ ਨੇ ਅੰਗੂਠੀ ਤੇ ਦੀਵਾ ........ਵਿੱਚ ਸੁਟ ਦਿੱਤੇ ਤੇ ਅਗੋਂ
ਲਈ ਦੇਵਾਂ ਦਾ ਡਰ ਖ਼ਤਮ ਹੋ ਗਿਆ ।

IV. ਇਸ ਪੂਰੀ ਕਹਾਣੀ ਨੂੰ ਛੋਟਾ ਕਰ ਕੇ ਲਿਖੋ ।

V. ਨਾਂਉ ਕਿਸ ਨੂੰ ਕਹਿੰਦੇ ਹਨ ? ਆਪਣੇ ਇਸ ਪਾਠ ਵਿੱਚੋਂ 20 ਨਾਉਂ
ਚੁਣੋ ।

# ਕਾਂਗਰੂ

ਆਸਟਰੇਲੀਆ ਵਿੱਚ ਕਈ ਬੜੇ ਅਜੀਬ ਜਾਨਵਰ ਰਹਿੰਦੇ ਹਨ, ਜਿਹੜੇ ਦੁਨੀਆਂ ਦੇ ਕਿਸੇ ਦੂਜੇ ਦੇਸ ਵਿੱਚ ਨਹੀਂ ਮਿਲਦੇ। ਇਨ੍ਹਾਂ ਵਿੱਚੋਂ ਇਕ ਕਾਂਗਰੂ ਹੈ।

ਕਾਂਗਰੂ ਦੀ ਸ਼ਕਲ ਬੜੀ ਅਜੀਬ ਹੁੰਦੀ ਹੈ। ਪਿਛਲੀਆਂ ਦੋਵੇਂ ਲੱਤਾਂ ਬਹੁਤ ਵੱਡੀਆਂ ਤੇ ਤਾਕਤਵਰ ਹੁੰਦੀਆਂ ਹਨ। ਅਗਲੀਆਂ ਲੱਤਾਂ ਬਹੁਤ ਛੋਟੀਆਂ ਛੋਟੀਆਂ, ਪੂਛਲ ਬੜੀ ਲੰਮੀ ਤੇ ਭਾਰੀ, ਛੋਟਾ ਜਿਹਾ ਸਿਰ ਤੇ ਸਾਰੇ ਸਰੀਰ ਤੇ ਸੰਘਣੀ ਜੱਤ ਹੁੰਦੀ ਹੈ। ਇਹ ਆਪਣੀਆਂ ਪਿਛਲੀਆਂ ਲੱਤਾਂ ਤੇ ਪੂਛਲ ਦੇ ਸਹਾਰੇ ਬੈਠ ਜਾਂਦਾ ਹੈ ਤੇ ਅਗਲੇ ਦੋਹਾਂ ਪੰਜਿਆਂ ਵਿੱਚ ਚੀਜ਼ਾਂ ਲੈ ਕੇ ਗਲਹਿਰੀ ਵਾਂਗ ਖਾਂਦਾ ਰਹਿੰਦਾ ਹੈ। ਕਾਂਗਰੂ ਦੇ ਪੇਟ ਵਿੱਚ ਇਕ ਥੈਲੀ ਜਿਹੀ ਹੁੰਦੀ ਹੈ, ਜਿਸ ਵਿੱਚ ਮਾਂ ਕਾਂਗਰੂ ਆਪਣੇ ਬੱਚੇ ਨੂੰ ਰਖਦੀ ਹੈ। ਜਦੋਂ ਮਾਂ ਘਾਹ ਚਰ ਰਹੀ ਹੁੰਦੀ ਹੈ ਤਾਂ ਛੋਟਾ ਬੱਚਾ ਮਜ਼ੇ ਨਾਲ ਆਪਣੇ ਪੰਘੂੜੇ ਵਿੱਚ ਬੈਠਾ ਦੁਧ ਚੁੰਘਦਾ ਰਹਿੰਦਾ ਹੈ।

ਕਾਂਗਰੂ ਅਨੇਕ ਪਰਕਾਰ ਦੇ ਹੁੰਦੇ ਹਨ—ਕਈ ਮੁਸ਼ਕਲ ਨਾਲ ਬਿੱਲੀ ਦੇ ਬਰਾਬਰ ਹੁੰਦੇ ਹਨ ਤੇ ਕਈ ਨੱਕ ਤੋਂ ਲੈ ਕੇ ਪੂਛ ਤਕ ਦਸ ਫ਼ੁਟ ਲੰਮੇ। ਕਾਂਗਰੂ ਸਾਰੀ ਜ਼ਿਦਗੀ ਵਧਦਾ ਰਹਿੰਦਾ ਹੈ। ਇਕ ਵੱਡਾ ਕਾਂਗਰੂ ਅਕਸਰ ਕਈ ਮਣ ਤਕ ਦਾ ਹੋ ਜਾਂਦਾ ਹੈ।

ਕਾਂਗਰੂ ਬੜਾ ਤੇਜ਼ ਦੌੜ ਸਕਦਾ ਹੈ। ਖ਼ਤਰੇ ਵੇਲੇ ਓਹ ਆਮ ਤੌਰ ਤੇ ਹਿਰਨ ਵਾਂਗ ਚੌਕੜੀਆਂ ਭਰਦਾ ਚਲਾ ਜਾਂਦਾ ਹੈ। ਉਹ ਇਕ ਛਲਾਂਗ ਵਿੱਚ ਦਸ ਫ਼ੁਟ ਤੋਂ ਲੈ ਕੇ ਵੀਹ ਫ਼ੁਟ ਤਕ ਜਾ ਸਕਦਾ ਹੈ। ਜਦੋਂ ਤੇਜ਼ ਦੌੜ ਰਿਹਾ ਹੋਵੇ ਤਾਂ ਉਸ ਦੀ ਰਫ਼ਤਾਰ ਇਕ ਘੰਟੇ

ਵਿੱਚ ਤੀਹ ਮੀਲ ਤਕ ਹੋ ਜਾਂਦੀ ਹੈ। ਰਸਤੇ ਵਿੱਚ ਉਹ ਉੱਚੀਆਂ ਉੱਚੀਆਂ ਤੇ ਡੂੰਘੀਆਂ ਖਾਈਆਂ ਦੀਆਂ ਰੁਕਾਵਟਾਂ ਨੂੰ ਬੜੀ ਅਸਾਨੀ ਨਾਲ ਪਾਰ ਕਰ ਲੈਂਦਾ ਹੈ।

ਕਾਂਗਰੂ ਦੀ ਆਵਾਜ਼ ਬੜੀ ਭੈੜੀ ਜਿਹੀ ਚੀਕ ਜਾਂ ਖੰਘ ਵਾਂਗ ਹੁੰਦੀ ਹੈ। ਕਾਂਗਰੂ ਵਿੱਚ ਅਕਲ ਜ਼ਿਆਦਾ ਨਹੀਂ ਹੁੰਦੀ। ਕਈ ਵਾਰੀ ਵੇਖਿਆ ਗਿਆ ਹੈ ਕਿ ਤਾਰਾਂ ਦੀ ਵਾੜ ਨੂੰ ਵੇਖ ਕੇ ਉਸ ਤੋਂ ਟੱਪਣ ਦੀ ਬਜਾਏ ਉਹ ਸਿੱਧਾ ਉਸ ਨਾਲ ਜਾ ਟਕਰਾਂਦਾ ਹੈ।

ਕਾਂਗਰੂ ਅਕਸਰ ਝੁੰਡਾਂ ਵਿੱਚ ਰਹਿੰਦੇ ਹਨ। ਇਕ ਇਕ ਝੁੰਡ ਵਿੱਚ ਕਦੇ ਕਦੇ ਹਜ਼ਾਰ ਕਾਂਗਰੂ ਹੋ ਜਾਂਦੇ ਹਨ। ਸਭ ਤੋਂ ਵੱਡਾ ਕਾਂਗਰੂ ਝੁੰਡ ਦਾ ਸਰਦਾਰ ਹੁੰਦਾ ਹੈ ਤੇ ਸਾਰੇ ਉਸ ਦਾ ਕਹਿਣਾ ਮੰਨਦੇ ਹਨ। ਬੜੀ ਸਵੇਰੇ, ਸ਼ਾਮ ਨੂੰ ਤੇ ਰਾਤ ਨੂੰ ਝੁੰਡ ਘਾਹ ਚਰਨ ਲਈ ਨਿਕਲਦਾ ਹੈ। ਦਿਨ ਦੀ ਗਰਮੀ ਵਿੱਚ ਅਕਸਰ ਉਹ ਆਰਾਮ ਕਰਦੇ ਹਨ। ਉਨ੍ਹਾਂ ਦੇ ਸਰੀਰਾਂ ਦਾ ਚੂਹੇ ਵਰਗਾ ਰੰਗ ਘਾਹ ਵਿੱਚ ਛੁਪ ਜਾਂਦਾ ਹੈ ਤੇ ਉਹ ਆਪਣੀਆਂ ਲੱਤਾਂ ਤੇ ਪੂਛ ਤੇ ਬੈਠੇ ਹੋਏ ਨਜ਼ਰ ਨਹੀਂ ਆਉਂਦੇ।

ਸਰਦਾਰ ਜਦੋਂ ਕੋਈ ਮੁਸੀਬਤ ਵੇਖਦਾ ਹੈ ਤਾਂ ਆਪਣੇ ਪਿਛਲੇ ਪੈਰ ਜ਼ੋਰ ਜ਼ੋਰ ਨਾਲ ਜ਼ਮੀਨ ਤੇ ਮਾਰਦਾ ਹੈ ਤੇ ਸਾਰੇ ਕਾਂਗਰੂ ਚੌਕੜੀਆਂ ਭਰਦੇ ਦੌੜ ਜਾਂਦੇ ਹਨ।

ਕਾਂਗਰੂ ਬੜਾ ਸ਼ਾਂਤ ਤੇ ਡਰਪੋਕ ਜਾਨਵਰ ਹੈ, ਪਰ ਜਦੋਂ ਦੁਸ਼ਮਣ ਉਸ ਨੂੰ ਘੇਰ ਲੈਂਦੇ ਹਨ ਤਾਂ ਉਹ ਡੱਟ ਕੇ ਉਨ੍ਹਾਂ ਦਾ ਮੁਕਾਬਲਾ ਕਰਦਾ ਹੈ। ਕਾਂਗਰੂ ਆਪਸ ਵਿੱਚ ਵੀ ਲੜਦੇ ਵੇਖੇ ਗਏ ਹਨ। ਇਹ ਲੜਾਈ ਅਕਸਰ ਝੁੰਡ ਦਾ ਸਰਦਾਰ ਬਣਨ ਲਈ ਹੁੰਦੀ ਹੈ।



ਲੜਨ ਲਈ ਕਾਂਗਰੂ ਦੇ ਅਗਲੇ ਪੈਰ ਠੀਕ ਨਹੀਂ ਹੁੰਦੇ। ਪਰ ਉਸ ਦੇ ਪੰਜ ਉਂਗਲੀਆਂ ਵਾਲੇ ਹੱਥ ਆਪਣੇ ਦੁਸ਼ਮਣ ਨੂੰ ਰਿੱਛ ਵਾਂਗ ਜਕੜ ਕੇ ਕਾਬੂ ਕਰ ਸਕਦੇ ਹਨ। ਵੱਡੇ ਕਾਂਗਰੂ ਨੂੰ ਜਦੋਂ ਕੁੱਤੇ ਘੇਰ ਲੈਂਦੇ ਹਨ ਤਾਂ ਉਹ ਅਕਸਰ ਛਾਤੀ ਤਕ ਡੂੰਘੇ ਪਾਣੀ ਵਿੱਚ ਕੁੱਦ ਜਾਂਦਾ ਹੈ। ਜਿਹੜਾ ਕੁੱਤਾ ਤੈਰ ਕੇ ਉਸ ਦੇ ਕੋਲ ਆਉਂਦਾ ਹੈ, ਉਸ ਨੂੰ ਉਹ ਆਪਣੀਆਂ ਦੋਹਾਂ ਬਾਹਵਾਂ ਵਿੱਚ ਘੁਟ ਕੇ ਫੜ ਲੈਂਦਾ ਹੈ ਤੇ ਜਦ ਤਕ ਉਹ ਮਰ ਨਾ ਜਾਏ, ਉਸ ਨੂੰ ਪਾਣੀ ਵਿੱਚ ਡੋਬੀ ਰਖਦਾ ਹੈ। ਇਸੇ ਤਰ੍ਹਾਂ ਇਕ ਕਾਂਗਰੂ ਨੇ ਛੇ ਕੁੱਤਿਆਂ ਨੂੰ ਮਾਰ ਦਿੱਤਾ ਸੀ।

ਜਵਾਨ ਕਾਂਗਰੂ ਮੁੱਕੇਬਾਜ਼ੀ ਦੇ ਬੜੇ ਸ਼ੌਕੀਨ ਹੁੰਦੇ ਹਨ। ਉਹ ਜਦੋਂ ਖੇਡਦੇ ਹਨ ਤਾਂ ਬਿਲਕੁਲ ਆਦਮੀ ਵਰਗੇ ਲਗਦੇ ਹਨ। ਥੋੜੀ ਦੇਰ ਖੇਡ ਕੇ ਉਹ ਆਰਾਮ ਕਰਦੇ ਹਨ ਤੇ ਫੇਰ ਖੇਡਣ ਲੱਗ ਪੈਂਦੇ ਹਨ। ਮੁੱਕੇਬਾਜ਼ੀ ਦੀ ਇਹ ਖੇਡ ਲੜਾਈ ਤੋਂ ਵਖਰੀ ਹੁੰਦੀ ਹੈ। ਜਦੋਂ ਕਾਂਗਰੂ ਆਪਣੇ ਦੁਸ਼ਮਣ ਨਾਲ ਲੜਦਾ ਹੈ ਤਾਂ ਆਪਣੀ ਪੂਛ ਤੇ ਖੜਾ ਹੋ ਕੇ ਅਚਾਨਕ ਆਪਣੀਆਂ ਪਿਛਲੀਆਂ ਲੱਤਾਂ ਨੂੰ ਇੰਨੇ ਜ਼ੋਰ ਨਾਲ

ਦੁਸ਼ਮਣ ਦੇ ਪੇਟ ਵਿੱਚ ਮਾਰਦਾ ਹੈ ਕਿ ਉਸ ਲਈ ਠਹਿਰਨਾ ਮੁਸ਼ਕਲ ਹੋ ਜਾਂਦਾ ਹੈ। ਪਿਛਲੇ ਪੈਰ ਦੀ ਵਿਚਲੀ ਉਂਗਲੀ ਵਿੱਚ ਇਕ ਮੁੜਿਆ ਹੋਇਆ ਨਹੁੰ ਹੁੰਦਾ ਹੈ, ਜਿਸ ਨਾਲ ਉਹ ਚਮੜੀ ਤੇ ਮਾਸ ਚੀਰ ਕੇ ਛਿਲ ਦੇਂਦਾ ਹੈ। ਅਜਿਹੀਆਂ ਸੱਟਾਂ ਅਕਸਰ ਘਾਤਕ ਹੁੰਦੀਆਂ ਹਨ। ਲੜਨ ਵੇਲੇ ਕਾਂਗਰੂ ਆਪਣੇ ਦੰਦਾਂ ਨਾਲ ਵੀ ਦੁਸ਼ਮਣ ਦੀ ਗਰਦਨ ਤੇ ਨਹੁੰਦਰਾਂ ਮਾਰਦਾ ਹੈ।

ਮਾਦਾ ਕਾਂਗਰੂ ਨਰ ਤੋਂ ਪਤਲੀ ਤੇ ਛੋਟੀ ਹੁੰਦੀ ਹੈ ਤੇ ਉਸ ਦਾ ਰੰਗ ਵੀ ਮਟਿਆਲਾ ਜਿਹਾ ਹੁੰਦਾ ਹੈ।

ਕਾਂਗਰੂ ਦਾ ਬੱਚਾ ਜਦੋਂ ਪੈਦਾ ਹੁੰਦਾ ਹੈ ਤਾਂ ਮੁਸ਼ਕਲ ਨਾਲ ਇਕ ਇੰਚ ਲੰਮਾ ਹੁੰਦਾ ਹੈ। ਉਸ. ਦੇ ਸਰੀਰ ਤੇ ਵਾਲ ਬਿਲਕੁਲ ਨਹੀਂ ਹੁੰਦੇ। ਉਹ ਬਿਲਕੁਲ ਅੰਨ੍ਹਾ ਹੁੰਦਾ ਹੈ ਤੇ ਲਾਲ ਰੰਗ ਦੇ ਮਾਸ ਦਾ ਇਕ ਲੋਥੜਾ ਜਿਹਾ ਲਗਦਾ ਹੈ। ਇਸ ਨੂੰ ਜੋਈ ਕਹਿੰਦੇ ਹਨ।

ਜੋਈ ਜੰਮਦਿਆਂ ਹੀ ਆਪਣੀਆਂ ਲੱਤਾਂ ਤੇ ਰਿੜ੍ਹ ਰਿੜ੍ਹ ਕੇ ਮਾਂ ਦੀ ਥੈਲੀ ਵਿੱਚ ਚਲਾ ਜਾਂਦਾ ਹੈ ਤੇ ਉਥੇ ਥਣ ਨਾਲ ਚਿਪਟ ਕੇ ਦੁਧ ਪੀਣ ਲਗਦਾ ਹੈ। ਫੇਰ ਉਹ ਕਈ ਹਫ਼ਤਿਆਂ ਤਕ ਉਥੇ ਹੀ ਚਿਪਕਿਆ ਰਹਿੰਦਾ ਹੈ ਤੇ ਦੁਧ ਪੀਂਦਾ ਰਹਿੰਦਾ ਹੈ, ਜਦ ਤਕ ਉਹ ਕਾਫ਼ੀ ਵੱਡਾ ਨਹੀਂ ਹੋ ਜਾਂਦਾ।

ਪਹਿਲਾਂ ਜੋਈ ਦੇ ਵਾਲ ਉਗਦੇ ਹਨ। ਫੇਰ ਪਿਛਲੀਆਂ ਲੱਤਾਂ ਤੇ ਪੂਛ ਵੱਡੀ ਹੋਣ ਲਗਦੀ ਹੈ। ਇਹ ਪੈਦਾ ਹੋਣ ਵੇਲੇ ਬਹੁਤ ਛੋਟੀਆਂ ਛੋਟੀਆਂ ਹੁੰਦੀਆਂ ਹਨ। ਤਿੰਨ ਮਹੀਨਿਆਂ ਬਾਦ ਜੋਈ ਪਹਿਲੀ ਵਾਰੀ ਥੈਲੀ ਵਿੱਚੋਂ ਬਾਹਰ ਨਿਕਲਦਾ ਹੈ ਤੇ ਨਰਮ ਪੱਤੇ ਤੇ ਘਾਹ ਚਖਦਾ ਹੈ। ਮਾਮੂਲੀ ਜਿਹਾ ਵੀ ਡਰ ਮਹਿਸੂਸ ਕਰਨ ਤੇ ਉਹ ਕੁਦ ਕੇ ਥੈਲੀ ਵਿੱਚ ਚਲਾ ਜਾਂਦਾ ਹੈ। ਪਹਿਲਾਂ ਉਹ ਸਿਰ ਅੰਦਰ ਕਰਦਾ ਹੈ। ਪਿਛਲੀਆਂ ਲੱਤਾਂ ਤੇ ਪੂਛਲ ਅਕਸਰ ਬਾਹਰ ਹੀ ਰਹਿ ਜਾਂਦੀਆਂ ਹਨ।

ਮੁਸੀਬਤ ਵੇਲੇ ਜਦੋਂ ਮਾਂ ਕਾਂਗਰੂ ਦੌੜਦੀ ਹੈ ਤਾਂ ਆਪਣੇ ਵੱਡੇ ਜੋਈ ਨੂੰ ਕਿਸੇ ਝਾੜੀ ਵਿੱਚ ਸੁੱਟ ਦੇਂਦੀ ਹੈ । ਇਸ ਤਰ੍ਹਾਂ ਭਾਰ ਤੋਂ ਛੁਟਕਾਰਾ ਪਾ ਕੇ ਉਹ ਬੜੀ ਤੇਜ਼ ਦੌੜ ਸਕਦੀ ਹੈ। ਮੁਸੀਬਤ ਟਲ ਜਾਣ ਤੇ ਉਹ ਵਾਪਸ ਆ ਕੇ ਆਪਣੇ ਬੱਚੇ ਨੂੰ ਸੰਭਾਲ ਲੈਂਦੀ ਹੈ। ਅਗਰ ਉਹ ਮਾਰੀ ਵੀ ਜਾਏ ਤਾਂ ਵੀ ਉਸ ਦਾ ਬੱਚਾ ਤਾਂ ਬਚ ਹੀ ਜਾਂਦਾ ਹੈ। ਜਦੋਂ ਜੋਈ ਕਾਫ਼ੀ ਵੱਡਾ ਹੋ ਜਾਂਦਾ ਹੈ ਤਾਂ ਮਾਂ ਕਾਂਗਰੂ ਹਮੇਸ਼ਾਂ ਲਈ ਉਸ ਨੂੰ ਥੈਲੀ ਵਿੱਚੋਂ ਬਾਹਰ ਕਢ ਦੇਂਦੀ ਹੈ, ਪਰ ਛੋਟਾ ਬੱਚਾ ਕਈ ਹਫ਼ਤੇ ਬਾਅਦ ਤਕ ਵੀ ਮਾਂ ਦੇ ਨਾਲ ਨਾਲ ਭਜਦਾ ਫਿਰਦਾ ਹੈ। ਅਗਰ ਉਹ ਥੈਲੀ ਦੇ ਅੰਦਰ ਆਉਣ ਦੀ ਕੋਸ਼ਿਸ਼ ਕਰੇ ਤਾਂ ਮਾਂ ਉਸ ਨੂੰ ਮਾਰਦੀ ਹੈ।

ਆਸਟਰੇਲੀਆ ਦੇ ਆਦਿਵਾਸੀਆਂ ਲਈ ਕਾਂਗਰੂ ਮੁਖ ਖਾਣਾ ਹੈ । ਉਹ ਆਪਣੇ ਭਾਲਿਆਂ ਤੇ ਤੀਰ ਕਮਾਨਾਂ ਨਾਲ ਉਸ ਦਾ ਸ਼ਿਕਾਰ ਕਰਦੇ ਹਨ ਤੇ ਫੇਰ ਉਸ ਨੂੰ ਪੂਰਾ ਹੀ ਬਲਦੀ ਅੱਗ ਜਾਂ ਭਖਦੇ ਕੋਲਿਆਂ ਤੇ ਭੁੰਨ ਕੇ ਖਾਂਦੇ ਹਨ। ਖਾਨਾਂ ਦੇ ਆਸ ਪਾਸ ਰਹਿਣ ਵਾਲੇ ਜਾਂ ਪਸ਼ੂ ਚਰਾਣ ਵਾਲੇ ਗੋਰੇ ਵੀ ਇਸ ਨੂੰ ਬੜੇ ਚਾਅ ਨਾਲ ਖਾਂਦੇ ਹਨ। ਇਸ ਦੀ ਪੂਛ ਦਾ ਸ਼ੋਰਬਾ ਖ਼ਾਸ ਕਰ ਬਹੁਤ ਵਧੀਆ ਸਮਝਿਆ ਜਾਂਦਾ ਹੈ। ਬਹੁਤ ਸਾਰੇ ਕਾਂਗਰੂ ਸਿਰਫ਼ ਚਮੜੇ ਲਈ ਹੀ ਮਾਰੇ ਜਾਂਦੇ ਹਨ। ਕਾਂਗਰੂ ਦੇ ਚਮੜੇ ਤੋਂ ਜੁੱਤੀਆਂ ਤੇ ਦਸਤਾਨੇ ਬਣਦੇ ਹਨ।

ਕਾਂਗਰੂ ਦੇ ਹੋਰ ਵੀ ਬਹੁਤ ਸਾਰੇ ਦੁਸ਼ਮਣ ਹਨ। ਆਸਟਰੇਲੀਆ ਦੇ ਜੰਗਲੀ ਕੁੱਤੇ, ਬਾਜ਼ ਤੇ ਪੱਥਰਾਂ ਵਿੱਚ ਰਹਿਣ ਵਾਲੇ ਅਜਗਰ ਵੀ ਕਾਂਗਰੂ ਨੂੰ ਮਾਰ ਕੇ ਉਸ ਦਾ ਮਾਸ ਖਾਂਦੇ ਹਨ। ਆਸਟਰੇਲੀਆ ਵਿੱਚ ਇਕ ਤਰ੍ਹਾਂ ਦੀਆਂ ਮੱਖੀਆਂ ਵੀ ਹੁੰਦੀਆਂ ਹਨ, ਜੋ ਕਈ ਵਾਰੀ ਕਾਂਗਰੂ ਨੂੰ ਘੇਰ ਕੇ ਮਾਰ ਸੁੱਟਦੀਆਂ ਹਨ ।

# ਅਭਿਆਸ

I. ਦੱਸੋ ਭਲਾ :—

1. ਕਾਂਗਰੂ ਵੇਖਣ ਵਿੱਚ ਕਿਹੋ ਜਿਹਾ ਲਗਦਾ ਹੈ ?
2. ਜੋਈ ਕਿਸ ਨੂੰ ਕਹਿੰਦੇ ਹਨ ?
3. ਮਾਂ ਆਪਣੇ ਬੱਚੇ ਨੂੰ ਕਿਸ ਤਰ੍ਹਾਂ ਸੰਭਾਲਦੀ ਹੈ ?
4. ਕਾਂਗਰੂ ਦੇ ਦੁਸ਼ਮਣ ਕਿਹੜੇ ਕਿਹੜੇ ਹਨ ? ਉਹ ਉਨ੍ਹਾਂ ਤੋਂ ਆਪਣਾ ਬਚਾਓ ਕਿਸ ਤਰ੍ਹਾਂ ਕਰਦਾ ਹੈ ?

II. ਖ਼ਾਲੀ ਥਾਂਵਾਂ ਭਰੋ :—

1. ਕਾਂਗਰੂ ਵਿੱਚ.........ਜ਼ਿਆਦਾ ਨਹੀਂ ਹੁੰਦੀ ।
2. ਇਸੇ ਤਰ੍ਹਾਂ.........ਕਾਂਗਰੂ ਨੇ.........ਕੁੱਤਿਆਂ ਨੂੰ ਮਾਰ ਦਿੱਤਾ ਸੀ ।
3. ਮਾਦਾ ਕਾਂਗਰੂ ਨਰ ਤੋਂ.........ਤੇ........ ਹੁੰਦੀ ਹੈ ।
4. ਕਾਂਗਰੂ ਦੀ.........ਤੋਂ ਜੁੱਤੀਆਂ ਤੇ ... ... ਬਣਦੇ ਹਨ ।

III. ਵਾਕ ਬਣਾਓ :—

ਤਾਕਤਵਰ, ਗਲਹਿਰੀ, ਪੰਘੂੜਾ, ਮੁਸੀਬਤ, ਡਰਪੋਕ, ਮੁਕਾਬਲਾ, ਝੁੰਡ, ਜਕੜਨਾ, ਮੁੱਕੇਬਾਜ਼ੀ, ਘਾਤਕ, ਨਹੁੰਦਰਾਂ, ਛੁਟਕਾਰਾ, ਕਾਂਗਰੂ ।

IV. ਨਾਂਉਂ ਦੀਆਂ ਕਿੰਨੀਆ ਕਿਸਮਾਂ ਹੁੰਦੀਆਂ ਹਨ ? ਇਸ ਪਾਠ ਵਿੱਚੋਂ ਆਮ-ਨਾਂਉਂ ਤੇ ਭਾਵ-ਵਾਚਕ ਨਾਉਂ ਦੀਆਂ 10-10 ਉਦਾਹਰਨਾਂ ਦਿਓ ।

# ਰਹੀਮ ਦੀ ਖਿਮਾ

ਰਹੀਮ ਜੀ ਦੇ ਦੋਹਰੇ ਤਾਂ ਤੁਸੀਂ ਪੜ੍ਹੇ ਹੀ ਹੋਣਗੇ। ਰਹੀਮ ਜੀ ਦਾ ਪੂਰਾ ਨਾਂ ਸੀ-ਅਬਦੁਲ ਰਹੀਮ ਖਾਨਖਾਨਾ । ਉਹ ਮੁਗ਼ਲ ਬਾਦਸ਼ਾਹ ਅਕਬਰ ਦੇ ਨੌਂ ਰਤਨਾਂ ਵਿੱਚੋਂ ਇਕ ਸਨ। ਰਹੀਮ ਜ਼ੀ ਬੜੇ ਸਿਆਣੇ ਸੈਨਾਪਤੀ ਤੇ ਨਾਲ ਹੀ ਬੜੇ ਪੱਕੇ ਕ੍ਰਿਸ਼ਨ ਜੀ ਦੇ ਭਗਤ ਵੀ ਸਨ।

ਦਿੱਲੀ ਦੇ ਬਾਦਸ਼ਾਹ ਨੇ ਇਕ ਵਾਰੀ ਦੱਖਣ ਦੇ ਇਕ ਰਾਜੇ ਤੇ ਹਮਲਾ ਕਰਨ ਉਨ੍ਹਾਂ ਨੂੰ ਭੇਜਿਆ। ਮੁਗਲਾਂ ਦੀ ਤਾਕਤ ਬਹੁਤ ਜ਼ਿਆਦਾ ਸੀ, ਪਰ ਫੇਰ ਵੀ ਹਿੰਦੂ ਰਾਜੇ ਨੇ ਪੂਰਾ ਮੁਕਾਬਲਾ ਕੀਤਾ ਤੇ ਜਦ ਤਕ ਉਸ ਦੀ ਪੂਰੀ ਤਾਕਤ ਖ਼ਤਮ ਨਾ ਹੋ ਗਈ, ਤਦ ਤਕ ਉਸ ਨੇ ਹਾਰ ਨਹੀਂ ਮੰਨੀ। ਰਹੀਮ ਜੀ ਦੀ ਜਿੱਤ ਹੋਈ । ਜਦੋਂ ਉਹ ਜਿੱਤ ਗਏ ਤਾਂ ਦੱਖਣ ਦੇ ਰਾਜੇ ਨੇ ਉਨ੍ਹਾਂ ਨੂੰ ਇਹ ਸੁਨੇਹਾ ਭੇਜਿਆ, "ਤੁਹਾਡੀ ਜਿੱਤ ਹੋਈ। ਮੈਂ ਤੁਹਾਡਾ ਬੜਾ ਅਹਿਸਾਨਮੰਦ ਹਾਂ ਕਿ ਤੁਸੀਂ ਮੈਨੂੰ ਅਜ ਤਕ ਕੈਦ ਨਹੀਂ ਕੀਤਾ । ਮੈਂ ਉਮੀਦ ਕਰਦਾ ਹਾਂ ਕਿ ਤੁਸੀਂ ਹੁਣ ਮੈਨੂੰ ਆਪਣਾ ਦੋਸਤ ਹੀ ਸਮਝੋਗੇ। ਜੇ ਤੁਸੀਂ ਮੈਨੂੰ ਆਪਣਾ ਦੋਸਤ ਮੰਨ ਲਿਆ ਤਾਂ ਇਸ ਵਿੱਚ ਤੁਹਾਡੀ ਹੀ ਇਜ਼ਤ ਹੋਵੇਗੀ।"

ਰਹੀਮ ਜੀ ਨੇ ਆਪਣੀ ਚੰਗਿਆਈ ਦਾ ਸਬੂਤ ਦਿੱਤਾ। ਉਨ੍ਹਾਂ ਦੇ ਕਈ ਸਿਪਾਹੀਆਂ ਨੇ ਹਾਰੇ ਹੋਏ ਰਾਜੇ ਨੂੰ ਕੈਦ ਕਰਨ ਦੀ ਸਲਾਹ ਦਿੱਤੀ, ਪਰ ਰਹੀਮ ਜੀ ਨਾ ਮੰਨੇ । ਉਨ੍ਹਾਂ ਨੇ ਦੋਸਤੀ ਲਈ ਵਧਾਇਆ ਹੋਇਆ ਹੱਥ ਮੰਨ ਲਿਆ। ਰਾਜੇ ਨੂੰ ਇਸ ਦੀ ਮਨਜ਼ੂਰੀ

ਦੀ ਖ਼ਬਰ ਭੇਜ ਦਿੱਤੀ ਗਈ। ਰਹੀਮ ਜੀ ਉਸ ਹਾਰੇ ਹੋਏ ਰਾਜੇ ਨੂੰ ਵੀ ਇਜ਼ਤ ਨਾਲ ਰਹਿਣ ਦਾ ਮੌਕਾ ਦੇ ਰਹੇ ਸਨ।

ਪਰ ਉਹ ਰਾਜਾ ਮੁਗ਼ਲ ਰਾਜ ਨੂੰ ਬਰਦਾਸ਼ਤ ਨਹੀਂ ਕਰ ਸਕਦਾ ਸੀ। ਉਸ ਦੇ ਦੋਸਤੀ ਦੇ ਸੁਨੇਹੇ ਵਿੱਚ ਵੀ ਧੋਖਾ ਫ਼ਰੇਬ ਸੀ। ਉਸ ਨੇ ਦੂਜੇ ਹੀ ਦਿਨ ਰਹੀਮ ਜੀ ਦੀ ਕ੍ਰਿਸ਼ਨ ਭਗਤੀ ਦੀ ਸ਼ਲਾਘਾ ਕਰਦਿਆਂ ਇਕ ਲੰਮੀ ਚਿੱਠੀ ਲਿਖ ਭੇਜੀ ਤੇ ਉਨ੍ਹਾਂ ਨੂੰ ਭੋਜਨ ਲਈ ਸਦਿਆ। ਰਹੀਮ ਜੀ ਨੇ ਉਸ ਦੀ ਇਹ ਗੱਲ ਵੀ ਮੰਨ ਲਈ।

ਠੀਕ ਵਕਤ ਤੇ ਰਹੀਮ ਜੀ ਸਿਰਫ਼ ਇਕ ਸਿਪਾਹੀ ਨੂੰ ਨਾਲ ਲੈ ਕੇ ਭੋਜਨ ਲਈ ਚਲ ਪਏ। ਪਰ ਅਜੇ ਉਹ ਆਪਣੇ ਕਿਲੇ ਤੋਂ ਬਾਹਰ ਨਿਕਲੇ ਹੀ ਸਨ ਕਿ ਰਸਤੇ ਵਿੱਚ ਉਨ੍ਹਾਂ ਨੂੰ ਇਕ ਬੜਾ ਅਜੀਬ ਜਿਹਾ ਮੁੰਡਾ ਮਿਲਿਆ। ਉਹ ਮੁੰਡਾ ਸ਼ਾਮ ਦੇ ਘੁਸਮੁਸੇ ਵਿੱਚ ਰਹੀਮ ਜੀ ਦਾ ਰਸਤਾ ਰੋਕ ਕੇ ਖੜਾ ਹੋ ਗਿਆ। ਉਸ ਨੇ ਸਿਆਣੇ ਬੱਚੇ ਵਾਂਗ ਰਹੀਮ ਜੀ ਨੂੰ ਟੋਕ ਕੇ ਪੁਛਿਆ, "ਖ਼ਾਨ ਸਾਹਿਬ, ਕਿੱਥੇ 'ਜਾ ਜਾ ਰਹੇ ਹੋ ?"

"ਤੂੰ ਕੌਣ ਹੈਂ ਬੇਟਾ ?" ਰਹੀਮ ਜੀ ਨੇ ਪੁਛਿਆ।

"ਮੈਂ ਕੋਈ ਵੀ ਕਿਉਂ ਨਾ ਹੋਵਾਂ, ਤੁਸੀਂ ਦੱਸੋ, ਕਿੱਥੇ ਜਾ ਰਹੇ ਹੋ ?"

ਮੁੰਡੇ ਦੀ ਗੱਲ ਵਿੱਚ ਇੰਨਾ ਜ਼ੋਰ ਤੇ ਉਸ ਦੇ ਬੋਲ ਵਿੱਚ ਇੰਨਾ ਪਿਆਰ ਸੀ ਕਿ ਰਹੀਮ ਜੀ ਨੇ ਜ਼ਿਆਦਾ ਟਾਲ ਮਟੋਲ ਕਰਨਾ ਠੀਕ ਨਾ ਸਮਝਿਆ। ਉਹ ਝੱਟ ਬੋਲ ਪਏ, "ਮੈਨੂੰ ਰਾਜੇ ਨੇ ਭੋਜਨ ਲਈ ਸੱਦਿਆ ਹੈ, ਉਥੇ ਹੀ ਜਾ ਰਿਹਾ ਹਾਂ।"

"ਪਰ ਉਥੇ ਨਾ ਜਾਓ, ਖ਼ਾਨ ਸਾਹਿਬ !"

"ਬੇਟਾ, ਕੀ ਮਤਲਬ ਹੈ ਤੇਰਾ ?"

ਬੱਚੇ ਨੇ ਉਸੇ ਲਹਿਜੇ ਵਿੱਚ ਕਿਹਾ, "ਖ਼ਾਨ ਸਾਹਿਬ, ਰਾਜੇ ਦੇ ਦਿਲ ਵਿੱਚ ਪਾਪ ਆ ਗਿਆ ਹੈ। ਉਹ ਧੋਖੇ ਨਾਲ ਤੁਹਾਨੂੰ ਮਾਰਨਾ ਚਾਹੁੰਦਾ ਹੈ।"

ਰਹੀਮ ਜੀ ਨੂੰ ਬੜੀ ਹੈਰਾਨੀ ਹੋਈ ਕਿ ਇਹ ਮੁੰਡਾ ਕਿਸ ਤਰ੍ਹਾਂ ਇੰਨੀਆਂ ਗਲਾਂ ਕਰ ਰਿਹਾ ਹੈ। ਪਰ ਉਹ ਤਾਂ ਆਪਣੇ ਅਸੂਲ ਦੇ ਪੱਕੇ ਸਨ। ਉਨ੍ਹਾਂ ਨੇ ਕਿਹਾ, "ਮੈਂ ਵਚਨ ਦਿੱਤਾ ਹੈ, ਹੁਣ ਵਚਨ ਤੋਂ ਫਿਰ ਕੇ ਮੈਂ ਝੂਠਾ ਨਹੀਂ ਬਣਨਾ ਚਾਹੁੰਦਾ।"

ਮੁੰਡੇ ਨੇ ਫੇਰ ਕਿਹਾ, "ਮੇਰੇ ਕਹਿਣ ਤੇ ਵਚਨ ਤੋੜ ਦਿਓ।"

"ਕਿਉਂ ?"

"ਇਸ ਲਈ ਕਿ ਉਹ ਜ਼ਹਿਰ ਦੇ ਕੇ ਤੁਹਾਨੂੰ ਮਾਰ ਦੇਵੇਗਾ।"

"ਇਹ ਤਾਂ ਹੋਰ ਵੀ ਚੰਗੀ ਗਲ ਹੈ," ਰਹੀਮ ਜੀ ਨੇ ਕਿਹਾ।

"ਅਮੀ ਪਿਆਵਤ ਮਾਨ ਬਿਨੁ, ਕਹਿ ਰਹੀਮ ਨਾ ਸੁਹਾਏ ॥
ਪਰੇਮ ਸਹਿਤ ਮਰਬੋ ਭਲੋ, ਜੋ ਵਿਸ਼ ਦੇਇ ਬੁਲਾਏ।"

ਇਹ ਕਹਿ ਕੇ ਰਹੀਮ ਜੀ ਅਗੇ ਵਧੇ ਤਾਂ ਮੁੰਡੇ ਨੇ ਉਨ੍ਹਾਂ ਦੇ ਅੰਗਰਖੇ ਦਾ ਕੋਨਾ ਫੜ ਲਿਆ। ਰਹੀਮ ਜੀ ਉਸ ਨੂੰ ਛੁਡਾਉਣ ਲੱਗੇ। ਪਰ ਉਸ ਮੁੰਡੇ ਵਿੱਚ ਪਤਾ ਨਹੀਂ ਕਿਥੋਂ ਦੀ ਤਾਕਤ ਆ ਗਈ ਸੀ ਕਿ ਰਹੀਮ ਜੀ ਉਸ ਤੋਂ ਅੰਗਰਖੇ ਦਾ ਕੋਨਾ ਨਾ ਛੁਡਾ ਸਕੇ। ਉਨ੍ਹਾਂ ਦੇ ਸਿਪਾਹੀ ਨੇ ਵੀ ਜ਼ੋਰ ਲਾਇਆ, ਪਰ ਸਫਲ ਨਾ ਹੋਇਆ। ਰਹੀਮ ਜੀ ਨੇ ਉਸ ਮੁੰਡੇ ਵਲ ਬੜੀ ਘੂਰ ਕੇ ਵੇਖਿਆ। ਮੁੰਡਾ ਰੋਣੀ ਸੂਰਤ ਬਣਾ ਕੇ ਕਹਿਣ ਲੱਗਾ, "ਮੈਂ ਤੁਹਾਨੂੰ ਹਰਗਿਜ਼ ਨਹੀਂ ਜਾਣ ਦਿਆਂਗਾ।" ਤੇ ਫੇਰ ਉਹ ਕਿਸੇ ਲਾਡਲੇ ਪੁੱਤਰ ਵਾਂਗ ਅੱਖਾਂ ਵੀ ਮਲਣ ਲੱਗ ਪਿਆ।

ਰਹੀਮ ਜੀ ਨੇ ਬੜਾ ਖਿਝ ਕੇ ਉਸ ਨੂੰ ਕਿਹਾ, "ਤੂੰ ਕੀ ਸ੍ਰੀ ਕ੍ਰਿਸ਼ਨ ਹੈਂ ਜੋ ਮੈਨੂੰ ਜਾਣ ਨਹੀਂ ਦੇਵੇਂਗਾ।"

ਮੁੰਡਾ ਇੰਨਾ ਸੁਣ ਕੇ ਖਿੜ ਖਿੜ ਕਰ ਕੇ ਹੱਸਿਆ ਤੇ ਕਹਿਣ ਲੱਗਾ, "ਜੇ ਮੈਂ ਸ੍ਰੀ ਕ੍ਰਿਸ਼ਨ ਹੀ ਹੋਵਾਂ ਤਾਂ।"



ਤੁਰੰਤ ਰਹੀਮ ਜੀ ਨੂੰ ਉਸ ਮੁੰਡੇ ਦੀ ਥਾਂ ਮੋਰ ਮੁਕਟ ਧਾਰੀ ਸ੍ਰੀ ਕ੍ਰਿਸ਼ਨ ਜੀ ਦੇ ਦਰਸ਼ਨ ਹੋ ਗਏ। ਕਮਰ ਵਿੱਚ ਬੰਸਰੀ ਤੇ ਅੱਖਾਂ ਵਿੱਚੋਂ ਅਦਭੁਤ ਤੇਜ ਟਪਕ ਰਿਹਾ ਸੀ । ਥੋੜੀ ਦੇਰ ਲਈ ਜਿਵੇਂ ਬਿਜਲੀ ਚਮਕ ਗਈ ਹੋਵੇ। ਰਹੀਮ ਜੀ ਹੈਰਾਨ ਰਹਿ ਗਏ। ਉਨ੍ਹਾਂ ਦੇ ਸਿਪਾਹੀ ਨੂੰ ਉਹ ਮੁੰਡਾ ਆਪਣੇ ਪਹਿਲੇ ਰੂਪ ਵਿੱਚ ਹੀ ਨਜ਼ਰ ਆ ਰਿਹਾ ਸੀ। ਇਸ ਲਈ ਉਹ ਬੜਾ ਹੈਰਾਨ ਹੋ ਰਿਹਾ ਸੀ । ਰਹੀਮ ਜੀ ਦੀਆਂ ਅੱਖਾਂ ਬੰਦ ਹੋ ਗਈਆਂ ਤੇ ਮੁੰਡਾ ਗ਼ਾਇਬ ਹੋ ਗਿਆ। ਰਹੀਮ ਜੀ ਵਾਪਸ ਆ ਗਏ।

ਆਪਣੇ ਡੇਰੇ ਤੇ ਪਹੁੰਚਦਿਆਂ ਹੀ ਉਨ੍ਹਾਂ ਨੇ ਰਾਜੇ ਤੇ ਚੜ੍ਹਾਈ ਕਰਨ ਤੇ ਉਸ ਨੂੰ ਕੈਦ ਕਰ ਕੇ ਲਿਆਉਣ ਦਾ ਹੁਕਮ ਦੇ ਦਿੱਤਾ।

ਦੋਸਤੀ ਦਾ ਹੱਥ ਵਧਾਉਣ ਵਾਲੇ ਧੋਖੇਬਾਜ਼ ਰਾਜੇ ਨੂੰ ਰਾਤ ਵੇਲੇ ਹਮਲੇ ਦੀ ਕੋਈ ਉਮੀਦ ਨਹੀਂ ਸੀ। ਰਹੀਮ ਜੀ ਦੇ ਸਿਪਾਹੀ ਉਸ ਨੂੰ ਫੌਰਨ ਕੈਦ ਕਰ ਕੇ ਲੈ ਆਏ। ਕੈਦੀ ਰਾਜਾ ਜਦੋਂ ਰਹੀਮ ਜੀ ਦੇ ਸਾਹਮਣੇ ਲਿਆਂਦਾ ਗਿਆ ਤਾਂ ਉਸ ਦੀਆਂ ਅੱਖਾਂ ਸ਼ਰਮ ਨਾਲ ਝੁਕੀਆਂ ਹੋਈਆਂ ਸਨ। ਰਹੀਮ ਜੀ ਦੇ ਚਿਹਰੇ ਤੇ ਉਸ ਵਕਤ ਵੀ ਬਦਲਾ ਲੈਣ ਦੀ ਕੋਈ ਭਾਵਨਾ ਨਹੀਂ ਸੀ ਤੇ ਨਾ ਹੀ ਗੁੱਸਾ ਸੀ। ਉਨ੍ਹਾਂ ਨੇ ਕੈਦੀ ਰਾਜੇ ਤੋਂ ਪੁੱਛਿਆ, "ਕਿਉਂ ਰਾਜਾ ਜੀ, ਕੀ ਦੋਸਤ ਨੂੰ ਭੋਜਨ ਲਈ ਬੁਲਾ ਕੇ ਉਸ ਨੂੰ ਜ਼ਹਿਰ ਦਿੱਤੀ ਜਾਂਦੀ ਹੈ ?"

ਕੈਦੀ ਰਾਜਾ ਤਾਂ ਇੰਨਾ ਸੁਣ ਕੇ ਇਸ ਤਰ੍ਹਾਂ ਪੀਲਾ ਹੋ ਗਿਆ, ਜਿਵੇਂ ਉਸ ਦੇ ਸਰੀਰ ਵਿੱਚ ਖ਼ੂਨ ਹੀ ਨਾ ਹੋਏ। ਅਸਲ ਵਿੱਚ ਰਹੀਮ ਜੀ ਨੂੰ ਜ਼ਹਿਰ ਦੇਣ ਦੀ ਸਾਜਸ਼ ਦਾ ਉਸ ਦੇ ਸਿਵਾਏ ਹੋਰ ਕਿਸੇ ਨੂੰ ਪਤਾ ਤਕ ਨਹੀਂ ਸੀ। ਉਸ ਨੇ ਕੈਦੀ ਦੀ ਹਾਲਤ ਵਿੱਚ ਵੀ ਰਹੀਮ ਜੀ ਦੇ ਪੈਰਾਂ ਤੇ ਸਿਰ ਰਖ ਕੇ ਕਿਹਾ, "ਮੈਨੂੰ ਮਾਫ਼ ਕਰੋ। ਮੈਂ ਜਾਣਦਾ ਹਾਂ ਕਿ ਮੇਰੇ ਇਸ ਅਪਰਾਧ ਲਈ ਤੁਸੀਂ ਮੈਨੂੰ ਮੌਤ ਦੀ ਸਜ਼ਾ ਦਿਓਗੇ। ਪਰ ਮਿਹਰਬਾਨੀ ਕਰ ਕੇ ਮੈਨੂੰ ਇਹ ਦਸ ਦਿਉ ਕਿ ਤੁਹਾਨੂੰ ਇਸ ਭੇਦ ਦਾ ਪਤਾ ਕਿਸ ਨੇ ਦਿੱਤਾ ?"

ਰਹੀਮ ਜੀ ਨੇ ਸਹਿਜ ਸੁਭਾਅ ਨਾਲ ਕਿਹਾ, "ਮੈਂ ਤੁਹਾਨੂੰ ਮੌਤ ਦੀ ਸਜ਼ਾ ਨਹੀਂ ਦਿਆਂਗਾ। ਦੋਸਤ ਨੂੰ ਮੌਤ ਦੀ ਸਜ਼ਾ ਦੇਣਾ ਮੇਰੇ ਅਸੂਲ ਦੇ ਖ਼ਿਲਾਫ਼ ਹੈ। ਪਰ ਉਹ ਭੇਦ ਵੀ ਮੈਂ ਤੁਹਾਨੂੰ ਦਸਣਾ ਨਹੀਂ ਚਾਹੁੰਦਾ।" ਕਹਿੰਦੇ ਕਹਿੰਦੇ ਰਹੀਮ ਜੀ ਦਾ ਗਲਾ ਭਰ ਆਇਆ।

ਕੈਦੀ ਰਾਜਾ ਰੋ ਰੋ ਕੇ ਤਰਲੇ ਪਾਣ ਲੱਗਾ, "ਰਹੀਮ ਜੀ, ਤੁਸੀਂ ਮੈਨੂੰ ਜੀਵਨ ਦਾਨ ਚਾਹੇ ਨਾ ਦਿਓ, ਪਰ ਇੰਨਾ ਦਸਣ ਦੀ ਕਿਰਪਾ ਕਰੋ ਕਿ ਇਸ ਭੇਦ ਦਾ ਤੁਹਾਨੂੰ ਕਿਸ ਤੋਂ ਪਤਾ ਲੱਗਾ ?"

ਰਹੀਮ ਜੀ ਦੇ ਮੂੰਹੋਂ ਨਿਕਲਿਆ, "ਸ੍ਰੀ ਕ੍ਰਿਸ਼ਨ ਤੋਂ।" ਤੇ ਫੇਰ ਸ੍ਰੀ ਕ੍ਰਿਸ਼ਨ ਦੇ ਪ੍ਰੇਮ ਵਿੱਚ ਉਨ੍ਹਾਂ ਦੀਆਂ ਅੱਖਾਂ ਵਿੱਚੋਂ ਅਥਰੂ ਵਗ ਤੁਰੇ।

ਸਾਰੀ ਸਭਾ ਇਹ ਚਮਤਕਾਰ ਭਰੀ ਗਲ ਸੁਣ ਕੇ ਹੈਰਾਨ ਰਹਿ ਗਈ ਤੇ ਰਾਜਾ ਵੀ ਪਛਤਾਵੇ ਵਿੱਚ ਜ਼ਾਰੋ ਜ਼ਾਰ ਰੋਣ ਲੱਗਾ। ਰਹੀਮ ਜੀ ਨੇ ਉਸ ਨੂੰ ਆਜ਼ਾਦ ਕਰ ਦਿੱਤਾ। ਉਹ ਰਹੀਮ ਜੀ ਦੇ ਪੈਰਾਂ ਤੇ ਡਿੱਗਾ ਤੇ ਰੋ ਰੋ ਕੇ ਮਾਫ਼ੀ ਮੰਗਣ ਲੱਗਾ।

ਸੱਚ ਹੈ ਈਸ਼ਵਰ ਆਪਣੇ ਭਗਤਾਂ ਦੇ ਜੀਵਨ ਦੀ ਆਪ ਰਖਿਆ ਕਰਦਾ ਹੈ ਤੇ ਸੰਤ ਆਪਣੇ ਜਾਨੀ ਦੁਸ਼ਮਣ ਲਈ ਵੀ ਪਿਆਰ ਰਖਦੇ ਹਨ।

## ਅਭਿਆਸ

I. ਦੱਸੋ ਭਲਾ :—

1. ਰਹੀਮ ਜੀ ਨੂੰ ਭੋਜਨ ਲਈ ਕਿਸ ਨੇ ਸਦਿਆ ਸੀ ?
2. ਰਹੀਮ ਜੀ ਨੂੰ ਰਸਤੇ ਵਿੱਚ ਕੌਣ ਮਿਲਿਆ ?
3. ਮੁੰਡੇ ਨੇ ਰਹੀਮ ਜੀ ਨੂੰ ਕੀ ਕਿਹਾ ?
4. ਉਹ ਮੁੰਡਾ ਕੌਣ ਸੀ ?
5. ਰਹੀਮ ਜੀ ਨੇ ਰਾਜੇ ਨੂੰ ਆਜ਼ਾਦ ਕਿਉਂ ਕਰ ਦਿੱਤਾ ?

II. ਵਾਕ ਬਣਾਓ :—

ਮੁਕਾਬਲਾ, ਅਹਿਸਾਨਮੰਦ, ਬਰਦਾਸ਼ਤ, ਘੁਸਮੁਸਾ, ਹਰਗਿਜ਼, ਅਦਭੁਤ ਸਾਜਸ਼, ਅਪਰਾਧ, ਚਮਤਕਾਰ, ਦੁਸ਼ਮਣ।

III. ਖ਼ਾਲੀ ਥਾਂਵਾਂ ਭਰੋ :—

1. ਰਹੀਮ ਜੀ ਬੜੇ ਸਿਆਣੇ ਸੈਨਾਪਤੀ ਤੇ ਬੜੇ ਪੱਕੇ ......... ਭਗਤ ਵੀ ਸਨ ।
2. ਰਹੀਮ ਜੀ ਨੇ ਹਾਰੇ ਹੋਏ ਰਾਜੇ ਨੂੰ ਵੀ.........ਨਾ ਕੀਤਾ ।
3. ਹਿੰਦੂ ਰਾਜਾ ਮੁਗਲਾਂ ਦੀ ਹਕੂਮਤ.........ਨਹੀਂ ਸੀ ਕਰ ਸਕਦਾ ।
4. ਉਸ ਨੇ ਰਹੀਮ ਜੀ ਨੂੰ .........ਲਈ ਸਦਿਆ ।
5. ਰਸਤੇ ਵਿੱਚ ਰਹੀਮ ਜੀ ਨੂੰ ਇਕ.........ਮਿਲਿਆ ।
6. ਉਸ ਨੇ.........ਨੂੰ ਹਿੰਦੂ ਰਾਜੇ ਵਲ ਭੋਜਨ ਲਈ ਨਹੀਂ ਜਾਣ ਦਿੱਤਾ ।
7. ਉਨ੍ਹਾਂ ਨੇ ਬਾਲਕ ਦੇ ਕਹਿਣ ਤੇ ਆਪਣਾ.........ਤੋੜ ਦਿੱਤਾ ।
8. ਰਾਜਾ ਰਹੀਮ ਜੀ ਨੂੰ.........ਦੇ ਕੇ ਮਾਰ ਦੇਣਾ ਚਾਹੁੰਦਾ ਸੀ ।
9. ਰਾਜੇ ਨੂੰ ਜਦ ਰਹੀਮ ਜੀ ਨੇ ਇਹ ਦਸਿਆ ਕਿ ਉਨ੍ਹਾਂ ਨੂੰ ਜ਼ਹਿਰ ਦੇਣ ਦੀ ਗੱਲ ਦਾ ਪਤਾ ......... ਨੇ ਦਿੱਤਾ ਹੈ ਤਾਂ ਉਹ ਰਹੀਮ ਜੀ ਦੇ ਪੈਰਾਂ ਤੇ ਡਿੱਗ ਪਿਆ ।
10. ਰਹੀਮ ਜੀ ਨੇ ਉਸ ਨੂੰ ਫੇਰ ਵੀ.........ਦੀ ਸਜ਼ਾ ਨਾ ਦਿੱਤੀ ।

IV. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਸੁਣਾਓ ।

V. (i) ਪੜਨਾਂਉਂ ਕਿਸ ਨੂੰ ਕਹਿੰਦੇ ਹਨ ?

(ii) ਇਸ ਪਾਠ ਵਿੱਚੋਂ ਪੜਨਾਂਉਂ ਦੀਆਂ ਕੁਝ ਉਦਾਹਰਨਾਂ ਦਿਓ ।

(iii) ਇਨ੍ਹਾਂ ਇਕ-ਵਚਨ ਸ਼ਬਦਾਂ ਦੇ ਬਹੁ-ਵਚਨ ਬਣਾਓ :—

ਸਿਪਾਹੀ, ਅੱਖ, ਪੁੱਤਰ, ਮੁੰਡਾ, ਸੂਰਤ ।

# ਮਾਂ



ਮਾਂ ਵਰਗਾ ਘਣ-ਛਾਂਵਾਂ ਬੂਟਾ,
ਮੈਨੂੰ ਨਜ਼ਰ ਨਾ ਆਏ।
ਲੈ ਕੇ ਜਿਸ ਤੋਂ ਛਾਂ ਉਧਾਰੀ
ਰੱਬ ਨੇ ਸੁਰਗ ਬਣਾਏ।
ਬਾਕੀ ਕੁਲ ਦੁਨੀਆਂ ਦੇ ਬੂਟੇ,
ਜੜ ਸੁੱਕਿਆਂ ਮੁਰਝਾਂਦੇ,
ਐਪਰ ਫੁਲਾਂ ਦੇ ਮੁਰਝਾਇਆਂ,
ਇਹ ਬੂਟਾ ਸੁੱਕ ਜਾਏ।

—ਮੋਹਨ ਸਿੰਘ

(ਸਾਵੇ ਪੱਤਰ)

## ਅਭਿਆਸ

ਇਸ ਕਵਿਤਾ ਦਾ ਭਾਵ ਆਪਣੇ ਸ਼ਬਦਾਂ ਵਿੱਚ ਲਿਖੋ।

# ਮਾਰਕੋਪੋਲੋ

## ( 1 )

ਅਜ ਤੋਂ ਕੋਈ ਸਤ ਸੌ ਸਾਲ ਪਹਿਲਾਂ ਦੀ ਗਲ ਹੈ। ਇਟਲੀ ਦੇ ਵੀਨਸ ਨਗਰ ਵਿੱਚ ਇਕ ਲੜਕਾ ਰਹਿੰਦਾ ਸੀ, ਜਿਸ ਦਾ ਨਾਂ ਮਾਰਕੋਪੋਲੋ ਸੀ। ਮਾਰਕੋ ਦਾ ਪਿਤਾ ਤੇ ਚਾਚਾ ਕਈ ਸਾਲ ਪਹਿਲਾਂ ਵਪਾਰ ਕਰਨ ਲਈ ਪਰਦੇਸ ਗਏ ਸਨ, ਪਰ ਉਹ ਵਾਪਸ ਨਹੀਂ ਆਏ। ਲੋਕਾਂ ਦਾ ਖ਼ਿਆਲ ਸੀ ਕਿ ਉਹ ਮਰ ਖਪ ਗਏ ਹੋਣਗੇ। ਮਾਰਕੋ ਦੀ ਮਾਂ ਵੀ ਮਰ ਗਈ। ਵਿਚਾਰਾ ਮਾਰਕੋ ਇਕੱਲਾ ਵੀਨਸ ਦੀ ਬੰਦਰਗਾਹ ਤੇ ਸਮੁੰਦਰ ਦੇ ਕਿਨਾਰੇ ਫਿਰਦਾ ਤੇ ਜਹਾਜ਼ਾਂ ਨੂੰ ਆਉਂਦਿਆਂ ਜਾਂਦਿਆਂ ਵੇਖਦਾ ਰਹਿੰਦਾ। ਉਸ ਨੂੰ ਉਮੀਦ ਸੀ ਕਿ ਸ਼ਾਇਦ ਬਾਹਰੋਂ ਆਉਣ ਵਾਲੇ ਵਪਾਰੀਆਂ ਤੋਂ, ਉਸ ਨੂੰ ਆਪਣੇ ਪਿਤਾ ਤੇ ਚਾਚੇ ਦੀ ਕੋਈ ਖ਼ਬਰ ਮਿਲ ਜਾਏ।



ਇਕ ਦਿਨ ਜਹਾਜ਼ ਤੋਂ ਦੋ ਅਨਜਾਣ ਆਦਮੀ ਉਤਰੇ। ਉਨ੍ਹਾਂ ਨੇ ਅਜੀਬ ਤਰ੍ਹਾਂ ਦੇ ਲੰਮੇ ਲੰਮੇ ਚੋਗੇ ਪਾਏ ਹੋਏ ਸਨ। ਮਾਰਕੋ ਨੂੰ ਹੋਰ ਵੀ ਹੈਰਾਨੀ ਹੋਈ ਜਦੋਂ ਉਸ ਨੇ ਵੇਖਿਆ ਕਿ ਉਹ ਉਸੇ ਦੇ ਘਰ ਪਹੁੰਚ ਗਏ ਸਨ। ਇਹ ਮਾਰਕੋ ਦਾ ਪਿਤਾ ਨਿਕੋਲੋਪੋਲੋ ਤੇ ਚਾਚਾ ਮੋਫ਼ਿਓਪੋਲੋ ਸਨ, ਜੋ ਨੌਂ ਸਾਲ ਦੇ ਬਾਅਦ ਵਾਪਸ ਆਏ ਸਨ। ਮਾਰਕੋ ਹੁਣ ਪੰਦਰਾਂ ਸਾਲਾਂ ਦਾ ਜਵਾਨ ਹੋ ਗਿਆ ਸੀ।

ਮਾਰਕੋ ਦੇ ਪਿਤਾ ਨੇ ਉਸ ਨੂੰ ਦਸਿਆ ਕਿ ਅਸੀਂ ਜਵਾਹਰਾਤ ਵੇਚਣ ਲਈ ਕੁਸਤੁੰਨਤੁਨੀਆ ਗਏ ਸਾਂ। ਉਥੇ ਸਾਨੂੰ ਬੜਾ ਲਾਭ ਹੋਇਆ, ਪਰ ਜਦੋਂ ਵਾਪਸ ਆਉਣ ਲੱਗੇ ਤਾਂ ਪਤਾ ਲੱਗਾ ਕਿ ਲੜਾਈ ਕਰ ਕੇ ਰਸਤਾ ਬੰਦ ਹੋ ਗਿਆ ਹੈ। ਅਸੀਂ ਇਕ ਕਾਫ਼ਲੇ ਨਾਲ ਚੀਨ ਦੇ ਪੇਕਿਨ ਨਗਰ ਚਲੇ ਗਏ। ਉਥੇ ਅਸੀਂ ਸਮਰਾਟ ਕੁਬਲਾਈ ਖਾਂ ਦੇ ਦਰਬਾਰ ਵਿੱਚ ਇਕ ਸਾਲ ਤਕ ਰਹੇ। ਵਾਪਸ ਆਉਣ ਲੱਗੇ ਤਾਂ ਸਮਰਾਟ ਨੇ ਸਾਨੂੰ ਪੋਪ ਦੇ ਨਾਂ ਇਕ ਚਿੱਠੀ ਦਿੱਤੀ ਤੇ ਕਿਹਾ ਅਸੀਂ ਸੌ ਈਸਾਈ ਪ੍ਰਚਾਰਕ ਲੈ ਕੇ ਵਾਪਸ ਆ ਜਾਈਏ।

ਦੋ ਸਾਲ ਵੀਨਸ ਵਿੱਚ ਰਹਿਣ ਦੇ ਬਾਅਦ ਮਾਰਕੋ ਦਾ ਪਿਤਾ ਤੇ ਚਾਚਾ ਚੀਨ ਜਾਣ ਲਈ ਫੇਰ ਤਿਆਰ ਹੋ ਗਏ। ਸੌ ਦੀ ਥਾਂ ਉਨ੍ਹਾਂ ਨੂੰ ਮੁਸ਼ਕਲ ਨਾਲ ਦੋ ਹੀ ਪ੍ਰਚਾਰਕ ਮਿਲੇ। ਮਾਰਕੋ ਨੂੰ ਵੀ ਉਹ ਨਾਲ ਲੈ ਗਏ।

ਉਨ੍ਹਾਂ ਦਿਨਾਂ ਵਿਚ ਚੀਨ ਤੋਂ ਲੈ ਕੇ ਰੋਮ ਸਾਗਰ ਤਕ ਮੰਗੋਲਾਂ ਦਾ ਰਾਜ ਸੀ। ਮੰਗੋਲ ਇਕ ਜੰਗਲੀ ਜਾਤੀ ਸੀ। ਇਹ ਲੋਕ ਪਿੰਡਾਂ ਤੇ ਸ਼ਹਿਰਾਂ ਵਿੱਚ ਘਰ ਬਣਾ ਕੇ ਨਹੀਂ ਰਹਿੰਦੇ ਸਨ, ਬਲਕਿ ਆਪਣੇ ਘੋੜੇ ਤੇ ਜਾਨਵਰ ਲੈ ਕੇ ਨਵੀਆਂ ਨਵੀਆਂ ਚਰਾਗਾਹਾਂ ਦੀ ਖੋਜ ਵਿੱਚ ਥਾਂ ਥਾਂ ਫਿਰਦੇ ਰਹਿੰਦੇ ਸਨ। ਉਹ ਉਨ੍ਹਾਂ ਹੀ ਜਾਨਵਰਾਂ ਦਾ

ਮਾਸ ਖਾਂਦੇ ਤੇ ਉਨ੍ਹਾਂ ਦਾ ਹੀ ਦੁਧ ਪੀਂਦੇ ਸਨ। ਘੋੜੀ ਦਾ ਦੁਧ ਉਨ੍ਹਾਂ ਨੂੰ ਖਾਸ ਤੌਰ ਤੇ ਬਹੁਤ ਪਸੰਦ ਸੀ । ਉਹ ਜ਼ਿੰਦਗੀ ਵਿੱਚ ਕਦੇ ਨ੍ਹਾਉਂਦੇ ਨਹੀਂ ਸਨ ਤੇ ਜ਼ਰੂਰਤ ਪੈਣ ਤੇ ਦਸ ਦਸ ਦਿਨ ਤਕ ਲਗਾਤਾਰ ਘੋੜੇ ਦੀ ਪਿੱਠ ਤੇ ਸਵਾਰ ਚਲੇ ਜਾਂਦੇ ਸਨ।

ਇਨ੍ਹਾਂ ਜੰਗਲੀ ਲੋਕਾਂ ਦੇ ਇਕ ਪਰਵਾਰ ਵਿੱਚ ਚੰਗੇਜ਼ ਖ਼ਾਂ ਦਾ ਜਨਮ ਹੋਇਆ। ਉਸ ਦੀ ਪ੍ਰਧਾਨਗੀ ਵਿੱਚ ਮੰਗੋਲ ਸਿਪਾਹੀਆਂ ਨੇ ਏਸ਼ੀਆ ਤੇ ਯੂਰਪ ਵਿੱਚ ਤਬਾਹੀ ਮਚਾ ਦਿੱਤੀ । ਇਹ ਲੋਕ ਸ਼ਹਿਰਾਂ ਤੇ ਪਿੰਡਾਂ ਨੂੰ ਲੁਟ ਕੇ ਅੱਗ ਲਾ ਦੇਂਦੇ ਤੇ ਬੜੀ ਬੇਰਹਿਮੀ ਨਾਲ ਲੋਕਾਂ ਨੂੰ ਮਾਰ ਛਡਦੇ । ਥੋੜੇ ਹੀ ਚਿਰ ਵਿੱਚ ਇਨ੍ਹਾਂ ਨੇ ਬਹੁਤ ਸਾਰੇ ਦੇਸ ਜਿਤ ਕੇ ਇਕ ਵੱਡਾ ਰਾਜ ਕਾਇਮ ਕਰ ਲਿਆ। ਇਹ ਲੋਕ ਆਪਣੇ ਸਮਰਾਟ ਨੂੰ ਖਾਖਾਨ ਕਹਿੰਦੇ ਸਨ। ਕੁਬਲਾਈ ਖਾਂ ਇਸੇ ਚੰਗੇਜ਼ ਖਾਂ ਦਾ ਪੋਤਰਾ ਸੀ।



ਰਸਤੇ ਵਿੱਚ ਲੜਾਈ ਦੀਆਂ ਖ਼ਬਰਾਂ ਸੁਣ ਕੇ ਦੋਵੇਂ ਈਸਾਈ ਪਰਚਾਰਕ ਤਾਂ ਭਜ ਗਏ, ਪਰ ਮਾਰਕੋਪੋਲੋ, ਉਸ ਦੇ ਪਿਤਾ ਤੇ ਚਾਚੇ ਨੇ ਆਪਣਾ ਸਫ਼ਰ ਜਾਰੀ ਰਖਿਆ । ਉਸ ਜ਼ਮਾਨੇ ਵਿੱਚ ਨਾ ਰੇਲਾਂ ਸਨ, ਨਾ ਮੋਟਰ ਗੱਡੀਆਂ ਤੇ ਨਾ ਹਵਾਈ ਜਹਾਜ਼ । ਸਫ਼ਰ ਪੈਦਲ ਜਾਂ ਘੋੜਿਆਂ ਤੇ ਹੁੰਦਾ ਸੀ । ਕੱਚੀਆਂ ਸੜਕਾਂ ਤੇ ਥਾਂ ਥਾਂ ਲੁਟੇਰਿਆਂ ਦਾ ਡਰ ਰਹਿੰਦਾ ਸੀ । ਕਿੰਨੀਆਂ ਹੀ ਮੁਸੀਬਤਾਂ ਸਹਿੰਦੇ ਹੋਏ ਇਹ ਲੋਕ ਤਿੰਨ ਸਾਲਾਂ ਦੇ ਬਾਦ ਪੇਕਿਨ ਜਾ ਪਹੁੰਚੇ ।

ਕੁਬਲਾਈ ਖਾਂ ਉਨ੍ਹਾਂ ਦੇ ਵਾਪਸ ਆਉਣ ਤੇ ਬੜਾ ਖੁਸ਼ ਹੋਇਆ । ਉਸ ਨੇ ਮਾਰਕੋ ਨੂੰ, ਜਿਹੜਾ ਹੁਣ ਇੱਕੀ ਸਾਲਾਂ ਦਾ ਹੋ ਗਿਆ ਸੀ, ਆਪਣੀ ਸੇਵਾ ਵਿੱਚ ਲੈ ਲਿਆ । ਮਾਰਕੋ ਨੇ ਛੇਤੀ ਹੀ ਮੰਗੋਲੀ ਜ਼ਬਾਨ ਸਿਖ ਲਈ । ਉਸ ਨੇ ਦਰਬਾਰ ਵਿੱਚ ਬੜੀ ਤਰੱਕੀ ਕੀਤੀ ਤੇ ਸਮਰਾਟ ਦਾ ਖ਼ਾਸ ਆਦਮੀ ਬਣ ਗਿਆ । ਇਸੇ ਨੌਕਰੀ ਦੇ ਦੌਰਾਨ ਮਾਰਕੋਪੋਲੋ ਨੇ ਕੁਬਲਾਈ ਖਾਂ ਦੇ ਫੈਲੇ ਹੋਏ ਰਾਜ ਦਾ ਕਈ ਵਾਰੀ ਦੌਰਾ ਕੀਤਾ । ਉਸ ਨੇ ਆਪਣੇ ਯਾਤਰਾ ਬ੍ਰਿਤਾਂਤ ਵਿੱਚ ਉਸ ਜ਼ਮਾਨੇ ਦਾ ਅਖੀਂ ਵੇਖਿਆ ਹਾਲ ਲਿਖਿਆ ਹੈ, ਜਿਹੜਾ ਕਿ ਬਹੁਤ ਹੀ ਦਿਲਚਸਪ ਹੈ ।

## ਅਭਿਆਸ

I. ਦੱਸੋ ਭਲਾ :—

1. ਮਾਰਕੋਪੋਲੋ ਕੌਣ ਸੀ ?
2. ਮਾਰਕੋਪੋਲੋ ਚੀਨ ਕਿਸ ਤਰ੍ਹਾਂ ਪਹੁੰਚਿਆ ?
3. ਮੰਗੋਲ ਕੌਣ ਸਨ ?
4. ਮੰਗੋਲਾਂ ਦਾ ਰਹਿਣ ਸਹਿਣ ਕਿਸ ਤਰ੍ਹਾਂ ਦਾ ਸੀ ?

I. ਵਾਕ ਬਣਾਓ :—

ਬੰਦਰਗਾਹ, ਸਮੁੰਦਰ, ਕਾਫ਼ਲਾ, ਦਰਬਾਰ, ਪਰਚਾਰਕ, ਬੇਰਹਿਮੀ, ਲੁਟੇਰੇ, ਦਿਲਚਸਪ ।

III. ਮਾਰਕੋਪੋਲੋ ਦੇ ਪਿਤਾ ਤੇ ਚਾਚੇ ਨੇ ਮੰਗੋਲਾਂ ਦੇ ਬਾਰੇ ਜੋ ਕੁਝ ਦਸਿਆ, ਉਸ ਦੇ ਅਧਾਰ ਤੇ ਇਕ ਨੋਟ ਲਿਖੋ ।

IV. (i) ਪੜਨਾਉਂ ਦੀਆਂ ਕਿਸਮਾਂ ਦਸੋ ਤੇ ਇਨ੍ਹਾਂ ਦੀਆਂ ਉਦਾਹਰਨਾਂ ਇਸ ਪਾਠ ਵਿੱਚੋਂ ਦਿਓ ।

(ii) ਇਨ੍ਹਾਂ ਸ਼ਬਦਾਂ ਦੇ ਵਚਨ ਬਦਲੋ :—

ਸਰਕਾਰ, ਨੌਜਵਾਨ, ਕਾਫ਼ਲਾ, ਲੁਟੇਰੇ, ਪਰਚਾਰਕ ।

# ਮਾਰਕੋਪੋਲੋ

## ( 2 )

ਮਾਰਕੋਪੋਲੋ ਲਿਖਦਾ ਹੈ ਕਿ ਕੁਬਲਾਈ ਖਾਂ ਦਰਮਿਆਨੇ ਕੱਦ ਦਾ ਸੀ। ਰੰਗ ਗੁਲਾਬੀ ਸਫ਼ੇਦ, ਕਾਲੀਆਂ ਅੱਖਾਂ, ਉੱਚਾ ਕੱਦ ਤੇ ਵੱਡੀਆਂ ਵੱਡੀਆਂ ਕਾਲੀਆਂ ਮੁੱਛਾਂ ਸਨ। ਉਹ ਚੰਗੇਜ਼ ਖ਼ਾਨ ਵਾਂਗ ਜ਼ਾਲਮ ਤੇ ਅਤਿਆਚਾਰੀ ਨਹੀਂ ਸੀ, ਬਲਕਿ ਬਹਾਦਰ, ਇਨਸਾਫ਼ ਕਰਨ ਵਾਲਾ ਤੇ ਰਹਿਮ-ਦਿਲ ਸੀ। ਉਸ ਨੂੰ ਆਪਣੀ ਪਰਜਾ ਨਾਲ ਪਿਆਰ ਸੀ। ਉਹ ਆਪਣੇ ਜ਼ਮਾਨੇ ਦਾ ਸਭ ਤੋਂ ਜ਼ਿਆਦਾ ਸ਼ਕਤੀਸ਼ਾਲੀ ਤੇ ਅਮੀਰ ਆਦਮੀ ਸੀ ਤੇ ਬੜੇ ਠਾਠ ਬਾਠ ਨਾਲ ਰਹਿੰਦਾ ਸੀ।

ਪੇਕਿਨ ਉਸ ਦੀ ਰਾਜਧਾਨੀ ਸੀ। ਸਮਰਾਟ ਦਾ ਮਹੱਲ ਕੇਂਦਰ ਵਿੱਚ ਸੀ। ਉਸ ਦੇ ਚਾਰੇ ਪਾਸੇ ਉਚੀ ਚਾਰ ਦੀਵਾਰੀ ਬਣੀ ਹੋਈ ਸੀ, ਜਿਸ ਦੇ ਬਾਹਰ ਰਾਜ ਦੇ ਅਧਿਕਾਰੀਆਂ ਦੇ ਮਕਾਨ ਸਨ, ਉਨ੍ਹਾਂ ਵਿੱਚ ਬੜੇ ਵੱਡੇ ਵੱਡੇ ਬਾਗ਼ ਤੇ ਝੀਲਾਂ ਸਨ। ਪੇਕਿਨ ਦੇ ਬਾਜ਼ਾਰ ਖੁਲ੍ਹੇ ਤੇ ਸੜਕਾਂ ਸਿਧੀਆਂ ਤੇ ਚੌੜੀਆਂ ਸਨ। ਸ਼ਹਿਰ ਦੇ ਬਾਹਰ ਫੇਰ ਇਕ ਚਾਰ ਦੀਵਾਰੀ ਸੀ ਜੋ ਤੀਹ ਫ਼ੁਟ ਉੱਚੀ ਤੇ ਇੰਨੀ ਹੀ ਚੌੜੀ ਸੀ।

ਕੁਬਲਾਈ ਖਾਂ ਦੀਆਂ ਚਾਰ ਵੱਡੀਆਂ ਰਾਣੀਆਂ ਸਨ। ਹਰ ਰਾਣੀ ਅਲਗ ਮਹੱਲ ਵਿੱਚ ਰਹਿੰਦੀ ਸੀ ਤੇ ਉਸ ਲਈ ਤਿੰਨ ਸੌ

ਸਖੀਆਂ ਸਨ। ਇਨ੍ਹਾਂ ਤੋਂ ਇਲਾਵਾ ਰਸੋਈਏ, ਬੈਰੇ, ਦੂਤ, ਦਾਸ, ਦਾਸੀਆਂ ਮਿਲਾ ਕੇ ਸ਼ਾਹੀ ਮਹੱਲ ਵਿੱਚ ਚਾਲੀ ਹਜ਼ਾਰ ਆਦਮੀ ਰਹਿੰਦੇ ਸਨ। ਸਮਰਾਟ ਦੀ ਆਪਣੀ ਹਿਫ਼ਾਜ਼ਤ ਲਈ ਦਸ ਹਜ਼ਾਰ ਸ਼ਾਹ ਸਵਾਰ ਸਨ, ਜਿਹੜੇ ਵਾਰੀ ਵਾਰੀ ਪਹਿਰੇ ਤੇ ਖੜੇ ਰਹਿੰਦੇ ਸਨ।

ਸਮਰਾਟ ਸਾਰੇ ਸਾਲ ਵਿੱਚ ਕਈ ਭੋਜ ਦੇਂਦਾ ਸੀ। ਇਸ ਉਦੇਸ਼ ਲਈ ਇਕ ਵੱਡਾ ਹਾਲ ਸੀ, ਜਿਸ ਵਿੱਚ ਛੇ ਹਜ਼ਾਰ ਮਹਿਮਾਨ ਬੈਠ ਸਕਦੇ ਸਨ। ਕੁਬਲਾਈ ਖਾਂ ਦੀ ਮੇਜ਼ ਇਕ ਉੱਚੇ ਚਬੂਤਰੇ ਤੇ ਹੁੰਦੀ ਸੀ ਤੇ ਉਸ ਦੇ ਨਾਲ ਉਸ ਦੀ ਸਭ ਤੋਂ ਵੱਡੀ ਰਾਣੀ ਬੈਠਦੀ ਸੀ। ਸੱਜੇ ਪਾਸੇ ਰਾਜ ਪਰਵਾਰ ਦੇ ਆਦਮੀ, ਉਸ ਦੇ ਪੁੱਤਰ, ਭਤੀਜੇ, ਭਰਾ ਤੇ ਚਾਚੇ ਬੈਠਦੇ ਸਨ। ਉਨ੍ਹਾਂ ਦੀਆਂ ਮੇਜ਼ਾਂ ਖ਼ਾਨ ਤੋਂ ਕੁਝ ਨੀਵੀਆਂ ਹੁੰਦੀਆਂ ਸਨ। ਸਾਹਮਣੇ ਥੋੜੀ ਨੀਵੀਂ ਥਾਂ ਤੇ ਰਾਜ ਕਰਮਚਾਰੀ ਤੇ ਉਸ ਤੋਂ ਬਾਅਦ ਫ਼ੌਜੀ ਅਧਿਕਾਰੀ ਤੇ ਸਿਪਾਹੀ ਥੱਲੇ ਕਾਲੀਨਾਂ ਤੇ ਬੈਠਦੇ ਸਨ। ਹਾਲ ਦੇ ਬਾਹਰ ਆਮ ਲੋਕਾਂ ਦੀ ਭੀੜ ਹੁੰਦੀ ਸੀ, ਜਿਹੜੀ ਅੰਦਰ ਬੈਠੇ ਮਹਿਮਾਨਾਂ ਨੂੰ ਵੇਖ ਸਕਦੀ ਸੀ।

ਹਰ ਬੈਰੇ ਦੇ ਮੂੰਹ ਤੇ ਰੇਸ਼ਮੀ ਰੁਮਾਲ ਹੁੰਦਾ ਸੀ, ਜਿਸ ਨਾਲ ਉਸ ਦੇ ਮੂੰਹ ਦੀ ਹਵਾ ਖਾਣ ਦੀਆਂ ਚੀਜ਼ਾਂ ਨੂੰ ਨਹੀਂ ਲਗ ਸਕਦੀ ਸੀ। ਜਦੋਂ ਖ਼ਾਨ ਸ਼ਰਾਬ ਦਾ ਪਿਆਲਾ ਚੁਕਦਾ ਤਾਂ ਵਾਜਿਆਂ ਤੇ ਇਕ ਖਾਸ ਧੁਨ ਵਜਣ ਲਗਦੀ। ਸਭ ਰਾਜ ਕਰਮਚਾਰੀ ਗੋਡੇ ਟੇਕ ਦੇਂਦੇ ਤੇ ਜਦੋਂ ਤਕ ਖ਼ਾਨ ਪਿਆਲਾ ਖਾਲੀ ਨਾ ਕਰ ਲੈਂਦਾ, ਸਾਰੇ ਉਸੇ ਤਰ੍ਹਾਂ ਰਹਿੰਦੇ। ਭੋਜ ਵਿੱਚ ਹਰ ਤਰ੍ਹਾਂ ਦੇ ਖਾਣਿਆਂ ਦੀ ਭਰਮਾਰ ਹੁੰਦੀ।



ਖਾਣੇ ਦੇ ਬਾਅਦ ਖੇਡ ਤਮਾਸ਼ੇ ਹੁੰਦੇ। ਸ਼ਿਕਾਰੀ, ਬਾਜ਼ੀਗਰ, ਨੱਚਣ ਵਾਲੇ ਤੇ ਗਵੱਈਏ ਆਪਣੇ ਆਪਣੇ ਚਮਤਕਾਰ ਤੇ ਹੁਨਰ ਵਿਖਾਂਦੇ। ਆਖ਼ਰ ਵਿੱਚ ਇਕ ਬੱਬਰ ਸ਼ੇਰ ਲਿਆਇਆ ਜਾਂਦਾ। ਉਹ ਖਾਖਾਨ ਨੂੰ ਝੁਕ ਕੇ ਸਲਾਮ ਕਰਦਾ। ਉਸ ਨੂੰ ਖ਼ਾਸ ਤੌਰ ਤੇ ਸਿਖਾਇਆ ਗਿਆ ਸੀ ਤੇ ਉਹ ਜ਼ੰਜੀਰ ਖੋਲ੍ਹ ਦੇਣ ਤੇ ਵੀ ਚੁਪਚਾਪ ਖੜਾ ਰਹਿੰਦਾ ਸੀ।

ਰਾਜ-ਕਰਮਚਾਰੀ ਬਹੁਮੁਲੇ ਕਪੜੇ ਪਾਂਦੇ ਸਨ, ਜਿਨ੍ਹਾਂ ਤੇ ਸੋਨੇ ਦਾ ਕੰਮ ਕੀਤਾ ਹੁੰਦਾ ਸੀ ਤੇ ਹੀਰੇ ਜਵਾਹਰਾਤ ਜੜੇ ਹੁੰਦੇ ਸਨ। ਇਕ ਇਕ ਪੁਸ਼ਾਕ ਦਾ ਮੁੱਲ ਡੇਢ ਡੇਢ ਲੱਖ ਰੁਪਏ ਦੇ ਲਗ ਭਗ ਹੁੰਦਾ ਸੀ।

ਗਰਮੀ ਦੇ ਮੌਸਮ ਵਿੱਚ ਕੁਬਲਾਈ ਖ਼ਾਂ ਸ਼ਾਂਗਟੂ ਚਲਾ ਜਾਂਦਾ ਸੀ। ਉਥੇ ਉਸ ਨੇ ਇਕ ਬਹੁਤ ਵੱਡਾ ਮਹੱਲ ਬਣਵਾਇਆ ਹੋਇਆ ਸੀ, ਜਿਸ ਦਾ ਘੇਰਾ ਸੋਲ੍ਹਾਂ ਮੀਲ ਸੀ।

ਮਹੱਲ ਸਫ਼ੇਦ ਸੰਗਮਰਮਰ ਦਾ ਬਣਿਆ ਹੋਇਆ ਸੀ । ਛੱਤਾਂ ਤੇ ਸੋਨੇ ਦੀ ਚਿਤ੍ਰਕਾਰੀ ਕੀਤੀ ਹੋਈ ਸੀ ਤੇ ਤਰ੍ਹਾਂ ਤਰ੍ਹਾਂ ਦੀਆਂ ਮੂਰਤਾਂ ਬਣੀਆਂ ਹੋਈਆਂ ਸਨ । ਬਾਗ਼ ਦੀ ਉੱਚੀ ਨੀਵੀਂ ਜ਼ਮੀਨ ਨੂੰ ਘਾਹ ਤੇ ਫੁੱਲਾਂ ਨਾਲ ਸਜਾਇਆ ਹੋਇਆ ਸੀ । ਸਾਫ਼ ਪਾਣੀ ਦੀਆਂ ਨਦੀਆਂ ਵਲ ਖਾਂਦੀਆਂ ਵਗਦੀਆਂ ਸਨ ਤੇ ਥਾਂ ਥਾਂ ਫ਼ੁਹਾਰੇ ਚਲ ਰਹੇ ਸਨ । ਬਾਗ਼ ਦੇ ਇਕ ਹਿਸੇ ਵਿੱਚ ਜੰਗਲ ਸੀ, ਜਿਸ ਵਿੱਚ ਹਿਰਨ ਛੱਡੇ ਗਏ ਸਨ । ਉਨ੍ਹਾਂ ਦਾ ਕੁਬਲਾਈ ਖ਼ਾਂ ਸ਼ਿਕਾਰ ਕਰਦਾ ਸੀ । ਬਾਗ਼ ਦੇ ਵਿਚਕਾਰ ਇਕ ਬਾਂਸਾਂ ਦਾ ਮਹੱਲ ਸੀ ਜੋ ਕਿ ਇਕ ਸ਼ਾਨਦਾਰ ਸ਼ਾਮਿਆਨੇ ਦੀ ਸ਼ਕਲ ਦਾ ਸੀ । ਇਸ ਦੇ ਬਾਹਰ ਚਾਰੇ ਪਾਸੇ ਸੋਨੇ ਦਾ ਪਾਣੀ ਚੜ੍ਹਿਆ ਹੋਇਆ ਸੀ ਤੇ ਅੰਦਰ ਛੱਤ ਤੇ ਦੀਵਾਰਾਂ ਤੇ ਖ਼ੂਬਸੂਰਤ ਚਿਤਰਕਾਰੀ ਕੀਤੀ ਹੋਈ ਸੀ । ਬਾਗ਼ ਵਿੱਚ ਇਕ ਵੱਡਾ ਤਬੇਲਾ ਵੀ ਸੀ, ਜਿਸ ਵਿੱਚ ਖ਼ਾਨ ਦੇ ਦਸ ਹਜ਼ਾਰ ਘੋੜੇ ਰਹਿੰਦੇ ਸਨ । ਘੋੜਿਆਂ ਦੀ ਇਹ ਜਾਤੀ ਸਿਰਫ਼ ਖ਼ਾਨ ਲਈ ਰਖੀ ਹੋਈ ਸੀ ।

ਮੰਗੋਲਾਂ ਦਾ ਆਪਣਾ ਕੋਈ ਧਰਮ ਨਹੀਂ ਸੀ । ਖਾਖਾਨ ਚਾਹੁੰਦਾ ਸੀ ਕਿ ਈਸਾਈ ਜਾਂ ਬੁਧ ਧਰਮ ਫੈਲਾਇਆ ਜਾਏ । ਇਸ ਉਦੇਸ਼ ਲਈ ਉਸ ਨੇ ਮਾਰਕੋ ਦੇ ਪਿਤਾ ਨੂੰ ਸੌ ਈਸਾਈ ਪਰਚਾਰਕ ਲਿਆਉਣ ਲਈ ਭੇਜਿਆ ਸੀ ਪਰ ਉਹ ਨਾ ਪਹੁੰਚ ਸਕੇ ਤਾਂ ਖਾਖਾਨ ਨੇ ਤਿੱਬਤ ਤੇ ਕਸ਼ਮੀਰ ਤੋਂ ਬੁੱਧ ਭਿਕਸ਼ੂ ਬੁਲਵਾਏ । ਇਹ ਬੁੱਧ ਭਿਕਸ਼ੂ ਧਰਮ ਦੇ ਇਲਾਵਾ ਜਾਦੂ ਵੀ ਜਾਣਦੇ ਸਨ । ਇਕ ਦਿਨ ਕੁਬਲਾਈ ਖਾਣਾ ਖਾ ਰਿਹਾ ਸੀ । ਉਸ ਤੋਂ ਥੋੜੀ ਦੂਰ ਮੇਜ਼ ਤੇ ਸ਼ਰਾਬ ਦੀਆਂ ਸੁਰਾਹੀਆਂ ਤੇ ਪਿਆਲੇ ਰਖੇ ਹੋਏ ਸਨ । ਖਾਖਾਨ ਨੇ ਸ਼ਰਾਬ ਮੰਗੀ ਤਾਂ ਭਿਕਸ਼ੂ ਨੇ ਕਿਹਾ, "ਨੌਕਰ ਨੂੰ ਪਿਆਲਾ ਲੈ ਕੇ ਜਾਣ ਦੀ ਲੋੜ ਨਹੀਂ । ਪਿਆਲਾ ਆਪਣੇ ਆਪ ਹੀ ਖਾਖਾਨ ਕੋਲ ਪਹੁੰਚ ਜਾਏਗਾ ।" ਮਾਰਕੋ ਲਿਖਦਾ ਹੈ ਕਿ ਮੈਂ ਇਹ ਵੇਖ ਕੇ

ਹੈਰਾਨ ਰਹਿ ਗਿਆ ਕਿ ਸ਼ਰਾਬ ਦਾ ਭਰਿਆ ਹੋਇਆ ਪਿਆਲਾ ਆਪਣੇ ਆਪ ਹਵਾ ਵਿੱਚ ਉਡਦਾ ਹੋਇਆ ਖਾਖਾਨ ਦੇ ਕੋਲ ਜਾ ਪਹੁੰਚਿਆ। ਖਾਖਾਨ ਨੂੰ ਵਿਸ਼ਵਾਸ ਹੋ ਗਿਆ ਕਿ ਇਹ ਚਮਤਕਾਰ ਬੁੱਧ ਦੀ ਸ਼ਕਤੀ ਦੇ ਕਾਰਨ ਹੈ ਤੇ ਉਸ ਨੇ ਚੀਨ ਵਿੱਚ ਬੁੱਧ ਧਰਮ ਫੈਲਾਉਣ ਲਈ ਬਹੁਤ ਸਾਰੇ ਬੁੱਧ ਭਿਕਸ਼ੂ ਬੁਲਵਾਏ।

ਕੁਬਲਾਈ ਖਾਂ ਨੂੰ ਸ਼ਿਕਾਰ ਦਾ ਬੜਾ ਸ਼ੌਕ ਸੀ। ਉਹ ਹਰ ਸਾਲ ਮਾਰਚ ਦੇ ਮਹੀਨੇ ਵਿੱਚ ਪੇਕਿਨ ਤੋਂ ਥੋੜੀ ਦੂਰ ਸਮੁੰਦਰ ਕਿਨਾਰੇ ਚਲਾ ਜਾਂਦਾ ਸੀ, ਜਿਥੇ ਇਕ ਵੱਡਾ ਜੰਗਲ ਇਸ ਉਦੇਸ਼ ਲਈ ਸੁਰਖਿਅਤ ਰਖਿਆ ਹੋਇਆ ਸੀ। ਉਸ ਦੇ ਨਾਲ ਹਜ਼ਾਰਾਂ ਸ਼ਿਕਾਰੀ ਕੁੱਤੇ,ਬਾਜ ਤੇ ਇਨ੍ਹਾਂ ਤੋਂ ਇਲਾਵਾ ਜੰਗਲੀ ਬਿੱਲੇ, ਚਿਤਰੇ ਤੇ ਸ਼ੇਰ ਵੀ ਹੁੰਦੇ ਸਨ, ਜਿਨ੍ਹਾਂ ਨੂੰ ਖ਼ਾਸ ਤੌਰ ਤੇ ਸਿਖਾਇਆ ਜਾਂਦਾ ਸੀ।

ਕੁਬਲਾਈ ਆਪ ਇਕ ਵੱਡੇ ਕਮਰੇ ਵਿੱਚ ਚਲਦਾ ਸੀ, ਜਿਹੜਾ ਚਾਰ ਹਾਥੀਆਂ ਦੀ ਪਿੱਠ ਤੇ ਬੰਨ੍ਹਿਆ ਹੁੰਦਾ ਸੀ। ਉਸ ਦੇ ਨਾਲ ਦਰਬਾਰੀ ਤੇ ਸ਼ਿਕਾਰੀ ਹੁੰਦੇ ਸਨ। ਸੁਰਖਿਅਤ ਜੰਗਲ ਵਿੱਚ ਪਹੁੰਚ ਕੇ ਪੰਜ ਹਜ਼ਾਰ ਕੁੱਤੇ ਇਕ ਕਤਾਰ ਬਣਾ ਕੇ ਚਲਦੇ। ਬਘਿਆੜ, ਰਿੱਛ, ਹਿਰਨ ਜਾਂ ਕੋਈ ਹੋਰ ਜਾਨਵਰ ਨਿਕਲ ਆਉਂਦਾ ਤਾਂ ਕੁੱਤੇ ਉਸ ਦੇ ਪਿਛੇ ਭਜਦੇ ਤੇ ਉਸ ਨੂੰ ਚੀਰ ਫਾੜ ਦੇਂਦੇ। ਸ਼ੇਰਾਂ ਨੂੰ ਖੁਲ੍ਹਾ ਛੱਡ ਦਿੱਤਾ ਜਾਂਦਾ। ਕੋਈ ਸ਼ੇਰ ਜੰਗਲੀ ਮੱਝ ਤੇ ਝਪਟਦਾ ਸੀ ਤਾਂ ਉਹ ਬੜਾ ਖ਼ੂੰਖਾਰ ਤੇ ਖਤਰਨਾਕ ਲਗਦਾ ਸੀ। ਪਰ ਸ਼ਿਕਾਰੀ ਦਾ ਹੁਕਮ ਮਿਲਦਿਆਂ ਹੀ ਉਹ ਕੁੱਤੇ ਵਾਂਗ ਚੁਪ ਚਾਪ ਵਾਪਸ ਆ ਜਾਂਦਾ ਸੀ। ਵੱਡੇ ਵੱਡੇ ਬਘਿਆੜ ਹਿਰਨਾਂ ਦੇ ਸ਼ਿਕਾਰ ਵਿੱਚ ਮਦਦ ਕਰਦੇ ਸਨ। ਉਹ ਅਕਸਰ ਹਿਰਨ ਦੀ ਪਿੱਠ ਤੇ ਬੈਠ ਕੇ ਉਸ ਦਾ ਕਲੇਜਾ ਕਢ ਲੈਂਦੇ ਤੇ ਉਸ ਨੂੰ ਮਾਰ ਦੇਂਦੇ।

ਕੋਈ ਪੰਛੀ ਅਸਮਾਨ ਵਿੱਚ ਉਡਦਾ ਦਿਸਦਾ ਤਾਂ ਕੁਬਲਾਈ ਆਪਣੇ ਕਮਰੇ ਦੀ ਛੱਤ ਖੋਲ੍ਹ ਦੇਂਦਾ ਤੇ ਆਪਣੇ ਬਾਜ ਉਸ ਦੇ ਪਿਛੇ

ਛੱਡ ਦੇਂਦਾ। ਇਸ ਤਰ੍ਹਾਂ ਉਹ ਲੇਟੇ ਲੇਟੇ ਹੀ ਪੰਛੀਆਂ ਦੇ ਸ਼ਿਕਾਰ ਦਾ ਨਜ਼ਾਰਾ ਵੇਖਦਾ।

ਸ਼ਾਹੀ ਪੜਾਅ ਆਮ ਤੌਰ ਤੇ ਸਮੁੰਦਰ ਦੇ ਕਿਨਾਰੇ ਲਾਇਆ ਜਾਂਦਾ ਸੀ। ਇਸ ਵਿੱਚ ਦਸ ਹਜ਼ਾਰ ਤੰਬੂ ਹੁੰਦੇ ਸਨ। ਹਰ ਦਰਬਾਰੀ ਦੇ ਪਰਵਾਰ ਦੇ ਸਾਰੇ ਆਦਮੀ ਨਾਲ ਹੁੰਦੇ ਸਨ। ਇਸ ਤਰ੍ਹਾਂ ਸ਼ਿਕਾਰ ਪੜਾਅ ਇਕ ਵੱਡੇ ਸ਼ਹਿਰ ਵਰਗਾ ਬਣ ਜਾਂਦਾ ਸੀ। ਇਸ ਵਿੱਚ ਇਕ ਵੱਡਾ ਸ਼ਾਮਿਆਨਾ ਲਗਾਇਆ ਜਾਂਦਾ ਸੀ, ਜਿਸ ਵਿੱਚ ਖਾਖਾਨ ਲੋਕਾਂ ਨਾਲ ਮੁਲਾਕਾਤ ਕਰਦਾ ਸੀ। ਮੁਲਾਕਾਤ ਦੇ ਤੰਬੂ ਵਿੱਚ ਇਕ ਹਜ਼ਾਰ ਆਦਮੀ ਬੈਠ ਸਕਦੇ ਸਨ ਤੇ ਇਹ ਪੂਰਾ ਜਾਨਵਰਾਂ ਦੀ ਉੱਨ ਦਾ ਬਣਿਆ ਹੁੰਦਾ ਸੀ। ਬਾਹਰ ਵੱਲ ਸ਼ੇਰਾਂ ਦੀਆਂ ਖੱਲਾਂ ਤੇ ਅੰਦਰ ਵੱਲ ਕੀਮਤੀ ਸਫ਼ੇਦ ਉੱਨ। ਸ਼ਾਮਿਆਨੇ ਨੂੰ ਖੜਾ ਰਖਣ ਲਈ ਰੇਸ਼ਮ ਦੀਆਂ ਮਜ਼ਬੂਤ ਡੋਰੀਆਂ ਬੰਨ੍ਹੀਆਂ ਹੁੰਦੀਆਂ ਸਨ।

ਕੁਬਲਾਈ ਖਾਂ ਦੇ ਰਾਜ ਦੇ ਬਾਰੇ ਮਾਰਕੋਪੋਲੋ ਲਿਖਦਾ ਹੈ ਕਿ ਖਾਖਾਨ ਨੇ ਆਪਣੇ ਇੰਨੇ ਫੈਲੇ ਹੋਏ ਰਾਜ ਨੂੰ ਚਾਰ ਹਿੱਸਿਆਂ ਵਿੱਚ ਵੰਡਿਆ ਹੋਇਆ ਸੀ। ਕੁਬਲਾਈ ਆਪ ਪੇਕਿਨ ਵਿੱਚ ਰਹਿੰਦਾ ਸੀ। ਉਸ ਦਾ ਇਕ ਸਹਾਇਕ ਈਰਾਨ ਵਿੱਚ ਸੀ, ਦੂਜਾ ਰੂਸ ਤੇ ਤੀਜਾ ਬਦਖਸ਼ਾਂ ਵਿੱਚ। ਦੇਸ਼ ਵਿੱਚ ਅਮਨ ਸੀ। ਸੜਕਾਂ ਤੇ ਸਫਰ ਕਰਨਾ ਸੁਰਖਿਅਤ ਸੀ। ਹਰ ਪੰਜੀ ਮੀਲ ਦੇ ਫ਼ਾਸਲੇ ਤੇ ਇਕ ਸਰਾਂ ਹੁੰਦੀ ਸੀ, ਜਿਸ ਵਿੱਚ ਸਰਕਾਰੀ ਅਧਿਕਾਰੀ ਤੇ ਮੁਸਾਫ਼ਰਾਂ ਦੇ ਆਰਾਮ ਤੇ ਸੁਖ ਲਈ ਹਰ ਤਰ੍ਹਾਂ ਦਾ ਸਾਮਾਨ ਮੌਜੂਦ ਸੀ। ਸਮ੍ਰਾਟ ਦੇ ਹਰਕਾਰੇ ਇਕ ਪੜਾਅ ਤੋਂ ਦੂਜੇ ਪੜਾਅ ਤਕ ਡਾਕ ਪਹੁੰਚਾਂਦੇ ਸਨ। ਖ਼ਾਸ ਤੇ ਜਰੂਰੀ ਸੁਨੇਹੇ ਭੇਜਣ ਲਈ ਸ਼ਾਹ ਸਵਾਰ ਸਨ। ਹਰ ਤੀਜੇ ਮੀਲ ਤੇ ਘੋੜਾ ਬਦਲਦੇ ਹੋਏ ਇਕ

ਹਰਕਾਰਾ ਪੂਰੇ ਦਿਨ ਵਿੱਚ ਚਾਰ ਸੌ ਮੀਲ ਤਕ ਚਲਾ ਜਾਂਦਾ ਸੀ, ਜੋ ਕਿ ਇਕ ਮੋਟਰਕਾਰ ਦੀ ਰਫ਼ਤਾਰ ਤੋਂ ਘਟ ਨਹੀਂ।

ਦੇਸ਼ ਵਿੱਚ ਕਾਗਜ਼ ਦੇ ਨੋਟ ਚਲਦੇ ਸਨ। ਅਜਿਹੇ ਨੋਟਾਂ ਦੀ ਵਰਤੋਂ ਸਭ ਤੋਂ ਪਹਿਲਾਂ ਚੀਨ ਵਿੱਚ ਹੋਈ। ਲੋਕ ਬੜੇ ਅਮੀਰ ਸਨ। ਭਾਰਤ, ਅਰਬ ਤੇ ਦੂਜੇ ਦੇਸ਼ਾਂ ਦੇ ਵਪਾਰੀ ਆਪਣਾ ਮਾਲ ਵੇਚਣ ਲਈ ਚੀਨ ਆਉਂਦੇ ਤੇ ਚੀਨ ਨਾਲ ਵਪਾਰ ਕਰਦੇ।

ਆਪਣੀ ਨੌਕਰੀ ਦੇ ਦੌਰਾਨ ਹੀ ਮਾਰਕੋਪੋਲੋ ਚੀਨ ਦੇ ਇਲਾਵਾ ਬਰਮਾ, ਮਲਾਇਆ, ਸੁਮਾਤਰਾ, ਲੰਕਾ ਤੇ ਭਾਰਤ ਵੀ ਗਿਆ। ਇਨ੍ਹਾਂ ਦੇਸ਼ਾਂ ਦੇ ਬਾਰੇ ਵੀ ਮਾਰਕੋਪੋਲੋ ਨੇ ਬੜੀਆਂ ਦਿਲਚਸਪ ਗੱਲਾਂ ਲਿਖੀਆਂ ਹਨ। ਮਾਰਕੋਪੋਲੋ ਪਹਿਲਾ ਯੂਰਪੀਅਨ ਸੀ, ਜਿਸ ਨੇ ਏਸ਼ੀਆ ਦੇ ਇਨ੍ਹਾਂ ਸਾਰੇ ਦੇਸ਼ਾਂ ਦੀ ਯਾਤਰਾ ਕੀਤੀ।

ਮਾਰਕੋਪੋਲੋ, ਉਸ ਦੇ ਪਿਤਾ ਤੇ ਚਾਚੇ ਨੂੰ ਚੀਨ ਵਿੱਚ ਰਹਿੰਦਿਆਂ ਸਤਾਰਾਂ ਸਾਲ ਗੁਜ਼ਰ ਗਏ ਸਨ। ਆਖ਼ਰ ਵਿੱਚ ਉਨ੍ਹਾਂ ਨੇ ਖਾਖਾਨ ਤੋਂ ਆਪਣੇ ਦੇਸ਼ ਵਾਪਸ ਜਾਣ ਲਈ ਇਜਾਜ਼ਤ ਮੰਗੀ। ਕੁਬਲਾਈ ਖਾਂ ਨੇ ਪਹਿਲਾਂ ਤਾਂ ਇਨਕਾਰ ਕਰ ਦਿੱਤਾ, ਪਰ ਥੋੜ੍ਹੇ ਹੀ ਚਿਰ ਪਿਛੋਂ ਉਸ ਨੂੰ ਆਪਣੇ ਭਤੀਜੇ–ਇਲ ਖਾਂ ਲਈ–ਜੋ ਈਰਾਨ ਦਾ ਰਾਜਪਾਲ ਸੀ–ਇਕ ਮੰਗੋਲ ਰਾਜਕੁਮਾਰੀ ਭੇਜਣ ਦੀ ਲੋੜ ਪਈ। ਇਸ ਕੰਮ ਲਈ ਉਸ ਨੇ ਮਾਰਕੋਪੋਲੋ ਨੂੰ ਨੀਯਤ ਕੀਤਾ। ਇਸ ਤਰ੍ਹਾਂ ਤਿੰਨੇ ਪੋਲੋ ਵਾਪਸ ਆਪਣੇ ਦੇਸ਼ ਵਲ ਚਲ ਪਏ।

ਮਾਰਕੋਪੋਲੋ ਨੂੰ ਛੇ ਜਹਾਜ਼ ਦਿੱਤੇ ਗਏ ਤੇ ਉਸ ਦੇ ਨਾਲ ਦੋ ਹਜ਼ਾਰ ਜਹਾਜ਼ੀ ਤੇ ਨੌਕਰ ਚਾਕਰ ਸਨ। ਉਹ ਸਮੁੰਦਰ ਦੇ ਰਸਤੇ ਯਾਤਰਾ ਕਰਦੇ ਹੋਏ ਦੋ ਸਾਲ ਦੇ ਬਾਅਦ ਜਦੋਂ ਈਰਾਨ ਪਹੁੰਚੇ ਤਾਂ ਸਿਰਫ਼ ਸਤ ਆਦਮੀ ਬਚੇ ਸਨ। ਬਾਕੀ ਰਸਤੇ ਵਿੱਚ ਡੁਬ ਗਏ।

ਤਿੰਨੋ ਪੋਲੋ ਰਾਜਕੁਮਾਰੀ ਨੂੰ ਲੈ ਕੇ ਈਰਾਨ ਪਹੁੰਚੇ ਤਾਂ ਇਲ ਖ਼ਾਂ ਮਰ ਚੁਕਾ ਸੀ, ਪਰ ਉਸ ਦੇ ਪੁਤਰ ਨੇ ਰਾਜਕੁਮਾਰੀ ਨਾਲ ਵਿਆਹ ਕਰਨਾ ਮਨਜ਼ੂਰ ਕਰ ਲਿਆ। ਇਥੇ ਹੀ ਉਨ੍ਹਾਂ ਨੂੰ ਖ਼ਬਰ ਮਿਲੀ ਕਿ ਕੁਬਲਾਈ ਖ਼ਾਂ ਮਰ ਗਿਆ ਹੈ ! ਰਾਜਕੁਮਾਰੀ ਨੂੰ ਛੱਡ ਕੇ ਤਿੰਨੇ ਪੋਲੋ ਤੇਈ ਸਾਲਾਂ ਦੇ ਬਾਅਦ ਵਾਪਸ ਵੀਨਸ ਜਾ ਪਹੁੰਚੇ।

## ਅਭਿਆਸ

I. ਦੱਸੋ ਭਲਾ :—

1. ਮੰਗੋਲ ਹਾਰੇ ਹੋਏ ਲੋਕਾਂ ਨਾਲ ਕਿਹੋ ਜਿਹਾ ਸਲੂਕ ਕਰਦੇ ਸਨ ?
2. ਖਾਖਾਨ ਨੂੰ ਬੁੱਧ ਭਿਕਸ਼ੂ ਨੇ ਕੀ ਚਮਤਕਾਰ ਵਿਖਾਇਆ ?
3. ਚੀਨ ਵਿੱਚ ਬੁੱਧ ਧਰਮ ਕਿਸ ਤਰ੍ਹਾਂ ਫੈਲਾਇਆ ਗਿਆ ?
4. ਕੁਬਲਾਈ ਖ਼ਾਂ ਦੇ ਸ਼ਾਹੀ ਭੋਜ ਦਾ ਵਰਣਨ ਕਰੋ।
5. ਕੁਬਲਾਈ ਖ਼ਾਂ ਦੇ ਰਾਜ ਵਿੱਚ ਡਾਕ ਕਿਸ ਤਰ੍ਹਾਂ ਪਹੁੰਚਾਈ ਜਾਂਦੀ ਸੀ ?
6. ਕੁਬਲਾਈ ਖ਼ਾਂ ਸ਼ਿਕਾਰ ਕਿਸ ਤਰ੍ਹਾਂ ਖੇਡਦਾ ਸੀ ?

II. ਵਾਕ ਬਣਾਓ :—

ਅਤਿਆਚਾਰੀ, ਸ਼ਕਤੀ, ਹਿਫ਼ਾਜ਼ਤ, ਕਰਮਚਾਰੀ, ਹੁਨਰ, ਚਿਤਰਕਾਰੀ, ਉਦੇਸ਼, ਭਿਕਸ਼ੂ, ਵਿਸ਼ਵਾਸ, ਨਜ਼ਾਰਾ, ਮੁਲਾਕਾਤ, ਹਰਕਾਰਾ, ਰਫ਼ਤਾਰ, ਇਨਕਾਰ।

III. ਮਾਰਕੋਪੋਲੋ ਦੀ ਚੀਨ ਯਾਤਰਾ ਦਾ ਵਰਣਨ ਆਪਣੇ ਸ਼ਬਦਾਂ ਵਿੱਚ ਲਿਖੋ।

IV. ਖ਼ਾਲੀ ਥਾਂਵਾਂ ਭਰੋ :—

1. ਪੇਕਿਨ ਦੇ ਬਾਜ਼ਾਰ ਖੁਲ੍ਹੇ ਤੇ ਸੜਕਾਂ.........ਤੇ.........ਸਨ।
2. ਕੁਬਲਾਈ ਖ਼ਾਂ ਦੀਆਂ ਚਾਰ ਵੱਡੀਆਂ.........ਸਨ।
3. ਸਮਰਾਟ ਦੀ ਆਪਣੀ.........ਲਈ ਦਸ ਹਜ਼ਾਰ ਸ਼ਾਹ ਸਵਾਰ ਸਨ।
4. ਕੁਬਲਾਈ ਖ਼ਾਂ ਨੂੰ ......... ਦਾ ਵੀ ਬੜਾ ਸ਼ੌਕ ਸੀ।
5. ਬੁਧ ਭਿਕਸ਼ੂ.........ਵੀ ਜਾਣਦੇ ਸਨ।

V. (i) ਇਸ ਪਾਠ ਵਿੱਚੋਂ ਕੋਈ ਇਹੋ ਜਿਹੇ ਪੰਜ ਸ਼ਬਦ ਚੁਣੋ, ਜਿਨ੍ਹਾਂ ਤੇ ਅੱਧਕ ਲਗਾਣ ਨਾਲ ਸ਼ਬਦਾਂ ਦੇ ਅਰਥ ਬਦਲ ਜਾਣ।

(ii) ਇਨ੍ਹਾਂ ਸ਼ਬਦਾਂ ਦੇ ਲਿੰਗ ਬਦਲੋ :—

ਦਾਸ, ਫ਼ਕੀਰ, ਕੁੜੀ, ਬਾਲ, ਰਿੱਛ।

# ਭੀਸ਼ਮ ਪਿਤਾਮਾ

ਪੁਰਾਣੇ ਜ਼ਮਾਨੇ ਵਿੱਚ ਹਸਤਨਾਪੁਰ ਨਾਂ ਦਾ ਇਕ ਸੁੰਦਰ ਨਗਰ ਸੀ। ਅਜ ਤੋਂ ਹਜ਼ਾਰਾਂ ਸਾਲ ਪਹਿਲਾਂ, ਸ਼ਾਂਤਨੂੰ ਨਾਂ ਦਾ ਇਕ ਪਰਤਾਪੀ ਰਾਜਾ ਉਥੇ ਰਾਜ ਕਰਦਾ ਸੀ।

ਇਕ ਦਿਨ ਸ਼ਾਂਤਨੂੰ ਸ਼ਿਕਾਰ ਖੇਡਦੇ ਹੋਏ ਜਮਨਾ ਨਦੀ ਦੇ ਕਿਨਾਰੇ ਜਾ ਨਿਕਲਿਆ। ਉਥੇ ਉਸ ਨੇ ਇਕ ਬਹੁਤ ਹੀ ਖ਼ੂਬਸੂਰਤ ਲੜਕੀ ਵੇਖੀ। ਉਸ ਦਾ ਨਾਂ ਸਤਿਆਵਤੀ ਸੀ। ਉਹ ਕਿਨਾਰੇ ਦੇ ਨੇੜੇ ਹੀ ਇਕ ਪਿੰਡ ਵਿੱਚ ਰਹਿੰਦੀ ਸੀ। ਉਸ ਦਾ ਪਿਤਾ ਦਾਸ਼ਰਾਜ ਮਛੇਰਿਆਂ ਦਾ ਸਰਦਾਰ ਸੀ। ਸਤਿਆਵਤੀ ਯਾਤਰੀਆਂ ਨੂੰ ਬੇੜੀ ਵਿੱਚ ਨਦੀ ਦੇ ਆਰ ਪਾਰ ਲਿਆਂਦੀ ਤੇ ਲੈ ਜਾਂਦੀ ਸੀ।

ਰਾਜਾ ਉਸ ਦੀ ਖ਼ੂਬਸੂਰਤੀ ਤੇ ਰੂਪ ਵੇਖ ਕੇ ਉਸ ਤੇ ਮੋਹਤ ਹੋ ਗਿਆ। ਉਨ੍ਹਾਂ ਦੀ ਇੱਛਾ ਉਸ ਨੂੰ ਆਪਣੀ ਰਾਣੀ ਬਣਾਉਣ ਦੀ ਹੋਈ। ਰਾਜੇ ਦਾ ਮੰਤ੍ਰੀ ਬੜਾ ਸਮਝਦਾਰ ਆਦਮੀ ਸੀ। ਉਸ ਨੇ ਰਾਜੇ ਦੇ ਦਿਲ ਦੀ ਗੱਲ ਜਾਣ ਲਈ।

ਮੰਤਰੀ ਨੇ ਦਾਸ਼ਰਾਜ ਨੂੰ ਘਰੋਂ ਬੁਲਾ ਕੇ ਕਿਹਾ, "ਦਾਸ਼ਰਾਜ ! ਤੂੰ ਆਪਣੀ ਧੀ ਦਾ ਵਿਆਹ ਸਾਡੇ ਰਾਜੇ ਨਾਲ ਕਰ ਦੇ।"

ਦਾਸ਼ਰਾਜ ਨੂੰ ਮੰਤਰੀ ਦੀ ਗਲ ਤੇ ਯਕੀਨ ਨਾ ਆਇਆ। ਉਸ ਨੇ ਗੰਭੀਰ ਹੋ ਕੇ ਜਵਾਬ ਦਿੱਤਾ, "ਮੰਤਰੀ ਜੀ ! ਇਸ ਗ਼ਰੀਬ ਦਾ ਮਜ਼ਾਕ ਕਰਨ ਵਿੱਚ ਤੁਹਾਨੂੰ ਕੀ ਮਿਲਦਾ ਹੈ ?"

ਮੰਤਰੀ ਨੇ ਉਸ ਨੂੰ ਸਮਝਾ ਕੇ ਕਿਹਾ, "ਇਹ ਗਲ ਝੂਠ ਨਹੀਂ ਹੈ। ਸਚਮੁਚ ਹੀ ਰਾਜਾ ਸਤਿਆਵਤੀ ਨਾਲ ਵਿਆਹ ਕਰਨਾ ਚਾਹੁੰਦੇ ਹਨ।"

ਦਾਸ਼ਰਾਜ ਨੂੰ ਇਕ ਹੋਰ ਸ਼ਕ ਹੋਇਆ। ਉਸ ਨੇ ਸੋਚਿਆ, ਇਸ ਬਹਾਨੇ ਨਾਲ ਰਾਜਾ ਉਸ ਦੀ ਧੀ ਨੂੰ ਆਪਣੀ ਦਾਸੀ ਬਣਾਉਣਾ ਚਾਹੁੰਦੇ ਹਨ। ਉਸ ਨੇ ਕਿਹਾ, "ਮੈਂ ਗ਼ਰੀਬ ਜ਼ਰੂਰ ਹਾਂ, ਪਰ ਇਹ ਕੁੜੀ ਮੈਨੂੰ ਜਾਨ ਤੋਂ ਜ਼ਿਆਦਾ ਪਿਆਰੀ ਹੈ। ਮੈਂ ਇਸ ਨੂੰ ਦਾਸੀ ਨਹੀਂ ਬਣਨ ਦਿਆਂਗਾ।"

ਮੰਤਰੀ ਨੇ ਉਸ ਨੂੰ ਯਕੀਨ ਦਿਵਾਇਆ ਤੇ ਕਿਹਾ "ਸਾਡੇ ਦਿਲ ਵਿੱਚ ਅਜਿਹੀ ਕੋਈ ਗਲ ਨਹੀਂ ਹੈ। ਮਹਾਰਾਜ ਸਤਿਆਵਤੀ ਨਾਲ ਵਿਧੀ ਪੂਰਬਕ ਵਿਆਹ ਕਰ ਕੇ ਉਸ ਨੂੰ ਆਪਣੀ ਰਾਣੀ ਬਣਾਉਣਗੇ।"

ਦਾਸ਼ਰਾਜ ਨੂੰ ਇਸ ਗੱਲ ਤੇ ਕੁਝ ਯਕੀਨ ਤਾਂ ਹੋਇਆ, ਪਰ ਉਸ ਨੂੰ ਪੱਕਾ ਕਰਨ ਲਈ ਉਸ ਨੇ ਇਹ ਗੱਲ ਕੀਤੀ, "ਮੈਂ ਆਪਣੀ ਧੀ ਦਾ ਵਿਆਹ ਰਾਜੇ ਨਾਲ ਇਸ ਸ਼ਰਤ ਤੇ ਕਰ ਸਕਦਾ ਹਾਂ ਕਿ ਮੇਰੀ ਧੀ ਤੋਂ ਜਿਹੜਾ ਪੁਤਰ ਹੋਏ, ਉਹ ਹੀ ਰਾਜ ਦਾ ਅਧਿਕਾਰੀ ਬਣੇ।"

ਸਤਿਆਵਤੀ ਦੇ ਪਿਤਾ ਦੀ ਇਹ ਗੱਲ ਸੁਣ ਕੇ ਸ਼ਾਂਤਨੂੰ ਸੋਚ ਵਿੱਚ ਪੈ ਗਿਆ। ਉਸ ਦੀ ਪਹਿਲੀ ਰਾਣੀ ਗੰਗਾ ਦੇਵੀ ਤੋਂ ਦੇਵਵਰਤ ਨਾਂ ਦਾ ਇਕ ਪੁਤਰ ਸੀ। ਉਹ ਜਵਾਨ, ਗੁਣਵਾਨ ਤੇ ਬਹਾਦਰ ਸੀ। ਰਾਜਾ ਉਸ ਨੂੰ ਬਹੁਤ ਪਿਆਰ ਕਰਦਾ ਸੀ।

ਖਾਨਦਾਨ ਦੀ ਰੀਤ ਦੇ ਮੁਤਾਬਕ ਉਹ ਹੀ ਰਾਜ ਦਾ ਅਧਿਕਾਰੀ ਸੀ। ਉਹ ਕਿਸੇ ਕੀਮਤ ਤੇ ਵੀ ਉਸ ਨੂੰ ਉਸ ਅਧਿਕਾਰ ਤੋਂ ਵਾਂਝਿਤ ਨਹੀਂ ਕਰਨਾ ਚਾਹੁੰਦਾ ਸੀ। ਉਸ ਨੇ ਸ਼ਰਤ ਮਨਜ਼ੂਰ ਨਾ ਕੀਤੀ ਤੇ ਘਰ ਚਲਾ ਆਇਆ।

ਹੁਣ ਰਾਜਾ ਦਿਨ ਰਾਤ ਉਦਾਸ ਰਹਿਣ ਲੱਗਾ। ਕਿਸੇ ਕੰਮ ਵਿੱਚ ਉਸ ਦਾ ਦਿਲ ਨਹੀਂ ਸੀ ਲਗਦਾ। ਉਹ ਹਰ ਵੇਲੇ ਫ਼ਿਕਰਮੰਦ ਲਗਦਾ ਸੀ। ਰਾਜਕੁਮਾਰ ਦੇਵਵਰਤ ਨੇ ਕਈ ਵਾਰੀ ਬੇਨਤੀ ਕਰ ਕੇ ਆਪਣੇ ਪਿਤਾ ਦੀ ਉਦਾਸੀ ਦਾ ਕਾਰਨ ਜਾਣਨਾ ਚਾਹਿਆ, ਪਰ ਰਾਜਾ ਹਮੇਸ਼ਾ ਉਸ ਨੂੰ ਟਾਲਦਾ ਰਿਹਾ।

ਫੇਰ ਰਾਜਕੁਮਾਰ ਨੇ ਮੰਤਰੀਆਂ ਤੋਂ ਪੁਛਿਆ, "ਜੇ ਤੁਹਾਨੂੰ ਕੁਝ ਪਤਾ ਹੋਏ ਤਾਂ ਪਿਤਾ ਜੀ ਦੀ ਉਦਾਸੀ ਦਾ ਕਾਰਨ ਮੈਨੂੰ ਦਸੋ।"

ਬੁੱਢੇ ਮੰਤਰੀ ਨੇ ਉਸ ਨੂੰ ਰਾਜੇ ਦੀ ਸਤਿਆਵਤੀ ਨਾਲ ਵਿਆਹ ਕਰਨ ਦੀ ਇੱਛਾ ਤੇ ਦਾਸ਼ਰਾਜ ਦੀ ਸ਼ਰਤ ਬਾਰੇ ਸਭ ਕੁਝ ਦਸ ਦਿੱਤਾ ਤੇ ਕਿਹਾ, "ਪਿਆਰੇ ਰਾਜਕੁਮਾਰ! ਇਕ ਪਾਸੇ ਤਾਂ ਉਨ੍ਹਾਂ ਦੀ ਸਤਿਆਵਤੀ ਨਾਲ ਵਿਆਹ ਕਰਨ ਦੀ ਇੱਛਾ ਹੈ ਤੇ ਦੂਜੇ ਪਾਸੇ ਤੇਰੇ ਲਈ ਪਿਆਰ ਤੇ ਫ਼ਰਜ਼ ਦੀ ਭਾਵਨਾ ਹੈ। ਇਸੇ ਲਈ ਮਹਾਰਾਜ ਹਰ ਵਕਤ ਚਿੰਤਾ ਵਿੱਚ ਡੁੱਬੇ ਰਹਿੰਦੇ ਹਨ।"

ਇਹ ਸੁਣ ਕੇ ਰਾਜਕੁਮਾਰ ਨੇ ਮੰਤਰੀਆਂ ਤੇ ਕੁਝ ਸਿਪਾਹੀਆਂ ਨੂੰ ਨਾਲ ਲਿਆ ਤੇ ਦਾਸ਼ਰਾਜ ਦੇ ਘਰ ਜਾ ਪਹੁੰਚੇ। ਉਨ੍ਹਾਂ ਨੇ ਉਸ ਨੂੰ ਕਿਹਾ, "ਤੁਸੀਂ ਆਪਣੀ ਧੀ ਦਾ ਵਿਆਹ ਮੇਰੇ ਪਿਤਾ ਨਾਲ ਕਰ ਦਿਓ। ਮੈਂ ਤੁਹਾਨੂੰ ਵਚਨ ਦੇਂਦਾ ਹਾਂ ਕਿ ਮੈਂ ਰਾਜਾ ਨਹੀਂ ਬਣਾਂਗਾ। ਤੁਹਾਡੀ ਧੀ ਦਾ ਪੁੱਤਰ ਹੀ ਰਾਜ ਦਾ ਅਧਿਕਾਰੀ ਬਣੇਗਾ।"

ਦਾਸ਼ਰਾਜ ਦੂਰਅੰਦੇਸ਼ ਸੀ। ਉਸ ਨੇ ਜਵਾਬ ਦਿੱਤਾ, "ਰਾਜਕੁਮਾਰ ਜੀ ! ਇਹ ਤਾਂ ਮੇਰੇ ਤੇ ਮੇਰੀ ਧੀ ਦੇ ਬੜੇ ਭਾਗ ਹਨ ਕਿ ਉਹ ਤੁਹਾਡੇ ਜਿਹੇ ਉਚੇ ਕੁਲ ਵਿੱਚ ਵਿਆਹੀ ਜਾਵੇ ਤੇ ਰਾਜ ਰਾਣੀ ਬਣੇ, ਫੇਰ ਵੀ ਮੈਨੂੰ ਇਕ ਡਰ ਹੈ।"

ਰਾਜਕੁਮਾਰ ਨੇ ਪੁਛਿਆ, "ਉਹ ਕੀ ?"

ਦਾਸ਼ਰਾਜ ਨੇ ਜਵਾਬ ਦਿੱਤਾ, "ਮੈਨੂੰ ਯਕੀਨ ਹੈ ਕਿ ਤੁਸੀਂ ਜੋ ਵਚਨ ਦਿੱਤਾ ਹੈ, ਉਹ ਜ਼ਰੂਰ ਸੱਚ ਹੋਵੇਗਾ, ਫ਼ੇਰ ਵੀ ਜੇ ਤੁਹਾਡੇ ਪੁਤਰਾਂ ਵਿੱਚੋਂ ਕਿਸੇ ਨੇ ਮੇਰੀ ਧੀ ਦੇ ਪੁਤਰ ਨਾਲ ਰਾਜ ਲੈਣ ਲਈ ਝਗੜਾ ਕੀਤਾ ਤਾਂ ਕੀ ਹੋਵੇਗਾ ?"



ਰਾਜਕੁਮਾਰ ਕੁਝ ਦੇਰ ਚੁਪ ਰਹੇ, ਫ਼ੇਰ ਹੱਥ ਉਪਰ ਕਰ ਕੇ ਬੋਲੇ, "ਮੈਂ ਸਾਰੇ ਲੋਕਾਂ ਦੇ ਸਾਹਮਣੇ ਇਹ ਪ੍ਰਣ ਕਰਦਾ ਹਾਂ ਕਿ ਮੈਂ ਕਦੇ ਵਿਆਹ ਨਹੀਂ ਕਰਾਂਗਾ। ਇਸ ਲਈ ਤੁਹਾਡੀ ਧੀ ਦੇ ਪੁਤਰ ਨਾਲ ਝਗੜਾ ਕਰਨ ਲਈ ਮੇਰਾ ਕੋਈ ਪੁਤਰ ਹੋਵੇਗਾ ਹੀ ਨਹੀਂ।"

ਰਾਜਕੁਮਾਰ ਦੇਵਵਰਤ ਦਾ ਪ੍ਰਣ ਸੁਣ ਕੇ ਸਾਰੇ ਹੈਰਾਨ ਰਹਿ ਗਏ ਤੇ ਉਨ੍ਹਾਂ ਦੇ ਤਿਆਗ ਤੇ ਵਾਹ-ਵਾਹ ਕਰਨ ਲੱਗੇ। ਦਾਸ਼ਰਾਜ ਦੀਆਂ ਅੱਖਾਂ ਵਿੱਚ ਵੀ ਪਿਆਰ ਤੇ ਖ਼ੁਸ਼ੀ ਨਾਲ ਅੱਥਰੂ ਆ ਗਏ। ਜਦੋਂ ਰਾਜੇ ਨੂੰ ਦੇਵਵਰਤ ਦੇ ਪ੍ਰਣ ਬਾਰੇ ਪਤਾ ਲੱਗਾ ਤਾਂ ਉਹ ਬੜੇ ਦੁਖੀ ਹੋਏ। ਪਰ ਹੁਣ ਕੀ ਹੋ ਸਕਦਾ ਸੀ ।

ਸਤਿਆਵਤੀ ਦਾ ਰਾਜਾ ਸ਼ਾਂਤਨੂੰ ਨਾਲ ਵਿਧੀ ਅਨੁਸਾਰ ਵਿਆਹ ਹੋ ਗਿਆ। ਅਗੇ ਚਲ ਕੇ ਉਹ ਹੀ ਪਿਤਾ ਭਗਤ ਦੇਵਵਰਤ ਭੀਸ਼ਮ ਪਿਤਾਮਾ ਦੇ ਨਾਂ ਨਾਲ ਸੰਸਾਰ ਵਿੱਚ ਪ੍ਰਸਿਧ ਹੋਇਆ। ਉਹ ਸਚਾਈ ਤੇ ਅਟਲ ਰਹਿ ਕੇ ਸਾਰੀ ਜ਼ਿੰਦਗੀ ਆਪਣੇ ਪ੍ਰਣ ਦਾ ਪਾਲਨ ਕਰਦਾ ਰਿਹਾ। ਜਦ ਤਕ ਉਨ੍ਹਾਂ ਨੇ ਆਪ ਮਰਨ ਦੀ ਇੱਛਾ ਪ੍ਰਗਟ ਨਹੀਂ ਕੀਤੀ, ਮੌਤ ਉਨ੍ਹਾਂ ਦੇ ਨੇੜੇ ਵੀ ਨਹੀਂ ਆ ਸਕੀ।

## ਅਭਿਆਸ

I. ਦੱਸੋ ਭਲਾ :—

1. ਸਤਿਆਵਤੀ ਕੌਣ ਸੀ ?
2. ਰਾਜਾ ਸ਼ਾਂਤਨੂੰ ਕੀ ਚਾਹੁੰਦਾ ਸੀ ?
3. ਦਾਸ਼ਰਾਜ ਨੇ ਸਤਿਆਵਤੀ ਨਾਲ ਵਿਆਹ ਕਰਨ ਦੀ ਕੀ ਸ਼ਰਤ ਰਖੀ ?
4. ਸ਼ਾਂਤਨੂੰ ਨੇ ਦਾਸ਼ਰਾਜ ਦੀ ਸ਼ਰਤ ਕਿਉਂ ਨਾਂ ਮਨਜ਼ੂਰ ਕੀਤੀ ?
5. ਦੇਵਵਰਤ ਨੇ ਆਪਣੇ ਪਿਤਾ ਨੂੰ ਉਦਾਸ ਵੇਖ ਕੇ ਕੀ ਕੀਤਾ ?

II. ਵਾਕ ਬਣਾਓ—

ਮੋਹਤ, ਗੰਭੀਰ, ਦਾਸੀ, ਮਨਜ਼ੂਰ, ਇੱਛਾ, ਚਿੰਤਾ, ਦੂਰਅੰਦੇਸ਼, ਪ੍ਰਸ਼ੰਸਾ, ਅਟਲ।

III. ਖ਼ਾਲੀ ਥਾਂਵਾਂ ਭਰੋ:—

1. ਰਾਜਾ ਸ਼ਾਂਤਨੂੰ ਸਤਿਆਵਤੀ ਦੀ ਖ਼ੂਬਸੂਰਤੀ ਤੇ.........ਹੋ ਗਿਆ ।
2. ਰਾਜਾ ਸ਼ਾਂਤਨੂੰ ਉਸ ਨੂੰ ਆਪਣੀ ......... ਬਣਾਉਣਾ ਚਾਹੁੰਦੇ ਸਨ ।
3. ਦਾਸ਼ਰਾਜ ਨੇ ਕਿਹਾ ਕਿ ਮੈਂ ਆਪਣੀ ਧੀ ਦਾ ਵਿਆਹ ਰਾਜੇ ਨਾਲ ਇਸ ਸ਼ਰਤ ਤੇ ਕਰ ਸਕਦਾ ਹਾਂ, ਜੇ ਮੇਰੀ ਧੀ ਦਾ ਪੁਤਰ ਰਾਜ ਦਾ ......... ਬਣੇ ।
4. ਪਿਤਾ ਦੀ ਇੱਛਾ ਪੂਰੀ ਕਰਨ ਲਈ ......... ਨੇ ਇਹ ਪ੍ਰਣ ਕੀਤਾ ਕਿ ਉਹ ਕਦੇ ......... ਨਹੀਂ ਕਰੇਗਾ ।
5. ਦੇਵਵਰਤ ਬਾਅਦ ਵਿੱਚ ......... ਦੇ ਨਾਂ ਨਾਲ ਜਾਣੇ ਜਾਂਦੇ ਸਨ ।

IV. ਦੇਵਵਰਤ ਤੇ ਦਾਸ਼ਰਾਜ ਵਿੱਚ ਹੋਈ ਗਲ ਬਾਤ ਨੂੰ ਵਾਰਤਾਲਾਪ ਦੇ ਰੂਪ ਵਿੱਚ ਲਿਖੋ ।

V. (1) ਇਸ ਪਾਠ ਵਿੱਚੋਂ ਪੁਰਖ-ਵਾਚਕ ਪੜਨਾਉਂ ਦੇ ਤਿੰਨ ਭੇਦ ਉਤਮ-ਪੁਰਖ, ਮੱਧ-ਪੁਰਖ ਤੇ ਅਨ-ਪੁਰਖ ਚੁਣੋ ।

(2) ਇਨ੍ਹਾਂ ਸ਼ਬਦਾਂ ਦੇ ਲਿੰਗ ਬਦਲੋ :—

ਮਰਦ, ਭਰਾ, ਉਸਤਾਦ, ਹਰਨ, ਪੁਤਰ ।

(3) ਇਨ੍ਹਾਂ ਸ਼ਬਦਾਂ ਦੇ ਬਹੁ-ਵਚਨ ਲਿਖੋ :—

ਕੰਧ, ਬਾਂਹ, ਦਵਾ, ਰਾਜਾ ।

# ਪਿਉ ਦੀ ਘੋੜੀ

| | |
|---|---|
| ਮਹਾਰਾਜਾ ਰਣਜੀਤ ਸਿੰਘ | ਪੰਜਾਬ ਦੇ ਪਰਸਿਧ ਮਹਾਰਾਜਾ |
| ਫ਼ਕੀਰ ਅਜ਼ੀਜ਼ੂਦੀਨ | ਮਹਾਰਾਜਾ ਦਾ ਦਰਬਾਰੀ |
| ਕੂੰਵਰ ਸ਼ੇਰ ਸਿੰਘ | ਮਹਾਰਾਜਾ ਰਣਜੀਤ ਸਿੰਘ ਦਾ ਪੁਤਰ |
| | ਦਰਬਾਨ ਆਦਿ |

## ਦ੍ਰਿਸ਼

(ਲਾਹੌਰ ਦੇ ਸ਼ਾਹੀ ਕਿਲੇ ਵਿੱਚ ਆਮ ਦਰਬਾਰ। ਸੁੰਦਰ ਸਜਿਆ ਹੋਇਆ ਰਾਜ ਸਿੰਘਾਸਣ ਖ਼ਾਲੀ ਪਿਆ ਹੈ। ਦੋ ਦਰਬਾਨ ਉਡੀਕ ਵਿੱਚ ਖੜੇ ਗੱਲਾਂ ਕਰ ਰਹੇ ਹਨ। )

ਪਹਿਲਾ ਦਰਬਾਨ–ਕਿਉਂ ਬਈ, ਤੂੰ ਨਹੀਂ ਸੁਣਿਆ, ਅਜ ਸਰਕਾਰ ਬਹੁਤ ਗੁੱਸੇ ਵਿੱਚ ਹਨ।

ਦੂਜਾ ਦਰਬਾਨ–ਤੈਨੂੰ ਕਿਵੇਂ ਪਤਾ ?

ਪਹਿਲਾ ਦਰਬਾਨ–ਸਰਕਾਰ ਦੇ ਮੱਥੇ ਤੇ ਤਿਉੜੀਆਂ ਪੈਂਦਿਆਂ ਹੀ ਸਾਰੇ ਕਿਲੇ ਵਿੱਚ ਖ਼ਬਰ ਹੋ ਜਾਂਦੀ ਹੈ। ਤੂੰ ਤਾਂ ਅਫ਼ੀਮ ਦੀ ਗੋਲੀ ਚਾੜ੍ਹ ਕੇ ਪਤਾ ਨਹੀਂ ਕਿਹੜੀ ਦੁਨੀਆਂ ਵਿੱਚ ਚਲਾ ਜਾਂਦਾ ਹੈਂ ?

ਦੂਜਾ ਦਰਬਾਨ–ਭਾਈ ਤੂੰ ਜਵਾਨ ਹੈਂ, ਤੇਰੇ ਅੰਦਰ ਨਵਾਂ ਖ਼ੂਨ ਹੈ। ਤੂੰ ਛੋਟੀਆਂ ਛੋਟੀਆਂ ਗੱਲਾਂ ਦੀ ਖ਼ਬਰ ਰਖਦਾ ਹੈਂ। ਅਛਾ, ਸਰਕਾਰ ਕਿਉਂ ਨਾਰਾਜ਼ ਹਨ ?

ਪਹਿਲਾ ਦਰਬਾਨ–ਕਹਿੰਦੇ ਹਨ ਦਰਬਾਨ ਨੰਬਰ ਦੋ ਅਫ਼ੀਮ ਬਹੁਤ ਖਾਂਦਾ ਹੈ ਤੇ ਭਰੇ ਦਰਬਾਰ ਵਿੱਚ ਉਂਘਦਾ ਰਹਿੰਦਾ ਹੈ।

ਦੂਜਾ ਦਰਬਾਨ—ਛੱਡ ਇਸ ਗੱਲ ਨੂੰ—ਸਿੱਧੀ ਸਿੱਧੀ ਗਲ ਦਸ।
ਸਰਕਾਰ ਦੇ ਨਾਰਾਜ਼ ਹੋਣ ਦਾ ਕੀ ਕਾਰਨ ਹੈ ?

ਪਹਿਲਾ ਦਰਬਾਨ—ਸਰਕਾਰ ਦੀ ਘੋੜੀ ਹੈ ਨਾ ਲੈਲਾ।

ਦੂਜਾ ਦਰਬਾਨ—ਕੀ ਉਹ ਮਰ ਗਈ ?

ਪਹਿਲਾ ਦਰਬਾਨ—ਤੂੰ ਜ਼ਰੂਰ ਕੁਝ ਨਾ ਕੁਝ ਕਰਵਾ ਕੇ ਛਡੇਂਗਾ ਬੁਰੀ ਨੀਯਤ ਵਾਲੇ !

ਦੂਜਾ ਦਰਬਾਨ—ਤਾਂ ਫੇਰ ਕੀ ਹੋਇਆ ਮਜਨੂੰ ਦੀ ਲੈਲਾ ਨੂੰ ?

ਪਹਿਲਾ ਦਰਬਾਨ—ਉਸ ਘੋੜੀ ਤੇ ਚੜ੍ਹਨ ਦੀ ਕਿਸੇ ਨੂੰ ਆਗਿਆ ਨਹੀਂ ਹੈ।

ਦੂਜਾ ਦਰਬਾਨ—ਲੈਲਾ ਜੋ ਹੋਈ ਸਰਕਾਰ ਦੀ।

ਪਹਿਲਾ ਦਰਬਾਨ—ਹੁਣ ਹੋਇਆ ਹੈ ਲੈਲਾ ਦਾ ਅਸਰ ਤੇਰੇ ਦਿਮਾਗ਼ ਤੇ। ਮੈਂ ਕਹਿੰਦਾ ਹਾਂ ਅਫੀਮ ਖਾ ਖਾ ਕੇ ਤੂੰ ਜ਼ਰੂਰ ਇਕ ਦਿਨ ਸੁਕ ਕੇ ਮਜਨੂੰ ਬਣ ਜਾਏਂਗਾ।

ਦੂਜਾ ਦਰਬਾਨ—ਹਛਾ ! ਫੇਰ ਕੀ ਹੋਇਆ ਲੈਲਾ ਜੀ ਨੂੰ ?

ਪਹਿਲਾ ਦਰਬਾਨ—ਕੰਵਰ ਸ਼ੇਰ ਸਿੰਘ ਕਲ ਬਿਨਾ ਆਗਿਆ ਦੇ ਉਸ ਨੂੰ ਲੈ ਕੇ ਚਲੇ ਗਏ ਸਨ। ਸਰਕਾਰ ਨੂੰ ਇਸ ਗੱਲ ਦਾ ਪਤਾ ਲੱਗ ਗਿਆ ਹੈ।

ਦੂਜਾ ਦਰਬਾਨ—ਫੇਰ ਤਾਂ ਸਰਕਾਰ ਨੂੰ ਗੁੱਸਾ ਆਣਾ ਹੀ ਸੀ। ਕਈ ਗੱਲਾਂ ਵਿੱਚ ਸਰਕਾਰ ਬਹੁਤ ਸਖ਼ਤ ਹਨ।

ਪਹਿਲਾ ਦਰਬਾਨ—ਜੇ ਸਖ਼ਤ ਨਾ ਹੁੰਦੇ ਤਾਂ ਤੇਰੇ ਜਿਹੇ ਆਕੜ ਖ਼ਾਂ ਪੰਜਾਬੀ ਤੇ ਪਠਾਣਾਂ ਨੂੰ ਕਿਸ ਤਰ੍ਹਾਂ ਕਾਬੂ ਕਰਕੇ ਰਖਦੇ।

ਦੂਜਾ ਦਰਬਾਨ—ਭਾਈ ਨਰਮ ਦਿਲ ਵੀ ਹਦ ਦਰਜੇ ਦੇ ਹਨ।

ਪਹਿਲਾ ਦਰਬਾਨ—ਮਹਾਰਾਜ ਅਸਲ ਪੰਜਾਬੀ ਰਾਜਾ ਹਨ। ਰਹਿਮ ਦਿਲ, ਪਰ ਨਿਡੱਰ ਜੋਧੇ।

ਦੂਜਾ ਦਰਬਾਨ–ਲੈਲਾ ਦੀ ਗੱਲ ਤੂੰ ਵਿੱਚ ਹੀ ਛੱਡ ਦਿੱਤੀ। ਕੀ ਸਜ਼ਾ ਮਿਲੀ ਕੰਵਰ ਸਾਹਿਬ ਨੂੰ ?

ਪਹਿਲਾ ਦਰਬਾਨ–ਸਜ਼ਾ ਮਿਲੀ ਨਹੀਂ, ਮਿਲਣ ਵਾਲੀ ਹੈ। ਅਜ ਆਮ ਦਰਬਾਰ ਵਿੱਚ।

ਦੂਜਾ ਦਰਬਾਨ—ਇਹ ਤਾਂ ਘਰ ਦਾ ਮਾਮਲਾ ਸੀ, ਇਸ ਦਾ ਫ਼ੈਸਲਾ ਤਾਂ ਘਰ ਵਿੱਚ ਹੀ ਹੋ ਜਾਣਾ ਚਾਹੀਦਾ ਸੀ।

ਪਹਿਲਾ ਦਰਬਾਨ—ਪਰ ਸਰਕਾਰ ਨੇ ਇਸ ਹੁਕਮ ਉਦੂਲੀ ਨੂੰ ਬੜੀ ਸਖ਼ਤੀ ਨਾਲ ਲਿਆ ਹੈ । ਉਹ ਕਹਿੰਦੇ ਹਨ ਕਿ ਛੋਟੀਆਂ ਗੱਲਾਂ ਤੋਂ ਹੀ ਵੱਡੀਆਂ ਗੱਲਾਂ ਪੈਦਾ ਹੁੰਦੀਆਂ ਹਨ।

ਦੂਜਾ ਦਰਬਾਨ—ਗੱਲ ਤਾਂ ਠੀਕ ਹੈ।

ਪਹਿਲਾ ਦਰਬਾਨ–ਲੋਕਾਂ ਨੂੰ ਖ਼ਬਰਦਾਰ ਕਰਨ ਲਈ ਭਰੇ ਦਰਬਾਰ ਵਿੱਚ ਕੰਵਰ ਸਾਹਿਬ ਦੀ ਪੇਸ਼ੀ ਹੋਵੇਗੀ।

ਦੂਜਾ ਦਰਬਾਨ–ਫ਼ੇਰ ਤਾਂ ਅਜ ਬੜਾ ਦਿਲਚਸਪ ਮਾਮਲਾ ਪੇਸ਼ ਹੋਵੇਗਾ।

ਪਹਿਲਾ ਦਰਬਾਨ–ਤੂੰ ਅਫੀਮ ਦੀ ਗੋਲੀ ਚਾੜ੍ਹ ਕੇ ਹੁਸ਼ਿਆਰ ਰਹੀਂ। ਕਿਧਰੇ ਉਹ ਨਾ ਹੋਏ ਕਿ ਤੈਨੂੰ ਵੀ ਲੈਣੇ ਦੇ ਦੇਣੇ ਪੈ ਜਾਣ।

ਦੂਜਾ ਦਰਬਾਨ–ਤੂੰ ਆਪਣੀਆਂ ਮੁੱਛਾਂ ਢਿੱਲੀਆਂ ਕਰ। ਨਲੂਏ ਸਰਦਾਰ ਵਾਂਗੂ ਨੋਕਦਾਰ ਨਾ ਰਖਿਆ ਕਰ।

ਪਹਿਲਾ ਦਰਬਾਨ–ਹੁਸ਼ਿਆਰ, ਸਰਕਾਰ ਆ ਰਹੇ ਹਨ।

(ਮਹਾਰਾਜਾ ਰਣਜੀਤ ਸਿੰਘ ਆਪਣੇ ਤਖ਼ਤ ਤੇ ਬੈਠ ਜਾਂਦੇ ਹਨ। ਬਾਕੀ ਸਰਦਾਰ, ਵਜ਼ੀਰ ਆਪਣੀ ਆਪਣੀ ਥਾਂ ਤੇ ਬੈਠ ਜਾਂਦੇ ਹਨ।)

ਮਹਾਰਾਜ–ਫ਼ਕੀਰ ਜੀ, ਅਜ ਕਿਹੜੇ ਕਿਹੜੇ ਮਾਮਲੇ ਦਾ ਫੈਸਲਾ ਕੀਤਾ ਜਾਣਾ ਹੈ ?

ਫ਼ਕੀਰ–ਹਜ਼ੂਰ, ਅਜ ਦੀ ਕਾਰਵਾਈ ਬਹੁਤ ਲੰਮੀ ਹੈ, ਸਭ ਤੋਂ ਪਹਿਲਾਂ ਦੋ ਛੋਟੇ ਛੋਟੇ ਮਾਮਲਿਆਂ ਤੇ ਵਿਚਾਰ ਕਰਨਾ ਹੈ।

ਪਹਾਰਾਜ–ਬੋਲੋ, ਪਹਿਲਾ ਕਿਹੜਾ ਹੈ ?

ਫ਼ਕੀਰ–ਹਜ਼ੂਰ ਨੇ ਕਲ ਹੁਕਮ ਦਿੱਤਾ ਸੀ ਕਿ ਕੰਵਰ ਸਾਹਿਬ ਨੂੰ ਦਰਬਾਰ ਵਿੱਚ ਬੁਲਾ ਕੇ ਸਜ਼ਾ ਦਿੱਤੀ ਜਾਏਗੀ।

ਮਹਾਰਾਜ–ਠੀਕ ਹੈ, ਬੁਲਾਓ ਸ਼ੇਰ ਸਿੰਘ ਨੂੰ।

ਫ਼ਕੀਰ–ਹਜ਼ੂਰ, ਇਜਾਜ਼ਤ ਹੋਏ ਤਾਂ ਇਕ ਬੇਨਤੀ ਕਰਾਂ।

ਮਹਾਰਾਜ–ਜ਼ਰੂਰ ਜ਼ਰੂਰ।

ਫ਼ਕੀਰ–ਸਰਕਾਰ ਇਹ ਘਰ ਦਾ ਮਾਮਲਾ ਸੀ। ਕੰਵਰ ਸਾਹਿਬ ਨੂੰ ਦਰਬਾਰ ਵਿੱਚ ਬੁਲਾ ਕੇ ਸ਼ਰਮਿੰਦਾ ਨਾ ਕੀਤਾ ਜਾਏ। ਉਸ ਦਾ ਦਿਲ ਦੁਖੀ ਹੋ ਜਾਏਗਾ।

ਮਹਾਰਾਜ–ਫ਼ਕੀਰ ਜੀ, ਤੁਸੀਂ ਬੜੇ ਸਿਆਣੇ ਹੋ। ਲਾਡ ਨਾਲ ਬੱਚੇ ਵਿਗੜ ਜਾਂਦੇ ਹਨ। ਜੇ ਅਜ ਮੈਂ ਉਸ ਨੂੰ ਸਜ਼ਾ ਨਾ ਦਿੱਤੀ ਤਾਂ ਕਲ ਨੂੰ ਉਹ ਇਸ ਤੋਂ ਵੀ ਵੱਡੀ ਗ਼ਲਤੀ ਕਰੇਗਾ।

ਫ਼ਕੀਰ–ਪਰ ਸਰਕਾਰ, ਇਹ ਕੋਈ ਬਹੁਤ ਵੱਡਾ ਕਸੂਰ ਨਹੀਂ ਹੈ।

ਮਹਾਰਾਜ–ਫ਼ਕੀਰ ਸਾਹਿਬ, ਛੋਟੀਆਂ ਛੋਟੀਆਂ ਗੱਲਾਂ ਤੋਂ ਹੀ ਵੱਡੇ ਨਤੀਜੇ ਨਿਕਲਦੇ ਹਨ। ਇਸ ਲਈ ਤੁਸੀਂ ਚੁਪ ਰਹੋ।

ਫ਼ਕੀਰ–ਇਕ ਬੇਨਤੀ ਹੋਰ ਹੈ।

ਮਹਾਰਾਜ–ਕਹੋ।

ਫ਼ਕੀਰ–ਤੁਸੀਂ ਇਸ ਮਾਮਲੇ ਨੂੰ ਮਿਤਰ ਦੀਨਾ ਨਾਥ ਜੀ ਤੇ ਮੇਰੇ ਤੇ ਛੱਡ ਦਿਓ। ਅਸੀਂ ਕੰਵਰ ਦੇ ਚੰਗੀ ਤਰ੍ਹਾਂ ਕੰਨ ਖਿਚ ਦਿਆਂਗੇ। ਜੇ ਅਗੋਂ ਉਹ ਕੋਈ ਗ਼ਲਤੀ ਕਰੇਗਾ ਤਾਂ ਅਸੀਂ ਜ਼ਿੰਮੇਵਾਰ ਹਾਂ।

ਮਹਾਰਾਜ–ਫ਼ਕੀਰ ਜੀ, ਜਿਸ ਰਾਜੇ ਦੇ ਕਾਨੂੰਨ ਆਪਣਿਆਂ ਲਈ ਅਲਗ ਤੇ ਦੂਜਿਆਂ ਲਈ ਅਲਗ ਹਨ, ਉਹ ਰਾਜ ਕਰਨ

ਦਾ ਅਧਿਕਾਰੀ ਨਹੀਂ। ਇਨ੍ਹਾਂ ਗੱਲਾਂ ਦਾ ਪਰਜਾ ਤੇ ਬੜਾ ਅਸਰ ਪੈਂਦਾ ਹੈ।

ਫ਼ਕੀਰ—ਸੱਚ ਹੈ ਮਹਾਰਾਜ ! ਮੈਂ ਹਜ਼ੂਰ ਨੂੰ ਕੀ ਜਵਾਬ ਦੇ ਸਕਦਾ ਹਾਂ।

ਮਹਾਰਾਜ—ਕੰਵਰ ਨੂੰ ਹਾਜ਼ਰ ਕਰੋ।

(ਦਰਬਾਨ ਸਿਰ ਝੁਕਾ ਕੇ ਜਾਂਦਾ ਹੈ।)

ਵੇਖਣਾ ਫ਼ਕੀਰ ਸਾਹਿਬ, ਜਿਸ ਵਕਤ ਮੈਂ ਕੰਵਰ ਨੂੰ ਝਿੜਕਾਂ ਜਾਂ ਸਜ਼ਾ ਦਿਆਂ ਤਾਂ ਤੁਸੀਂ ਵਿੱਚ ਦਖ਼ਲ ਨਾ ਦੇਣਾ। ਉਸ ਦੀ ਵਕਾਲਤ ਨਾ ਕਰਨਾ।

ਫ਼ਕੀਰ—ਸਰਕਾਰ ਦੇ ਘਰੇਲੂ ਮਾਮਲਿਆਂ ਵਿੱਚ ਮੈਂ ਕਦੇ ਦਖ਼ਲ ਨਹੀਂ ਦਿੱਤਾ।

ਮਹਾਰਾਜ—ਤਦ ਤਕ ਅਗਲਾ ਮਾਮਲਾ ਪੇਸ਼ ਕੀਤਾ ਜਾਏ।

ਫ਼ਕੀਰ—ਕੰਵਰ ਸਾਹਿਬ ਆ ਰਹੇ ਹਨ। ਵੇਖੋ ਸਰਕਾਰ, ਉਹ ਕਿੰਨਾ ਡਰੇ ਹੋਏ ਹਨ।

ਮਹਾਰਾਜ—ਜੇ ਇਸ ਦੇ ਨਾਲ ਸਖ਼ਤੀ ਨਾ ਕਰਾਂ ਤਾਂ ਇਹ ਠੀਕ ਨਹੀਂ ਹੋ ਸਕਦਾ।

ਫ਼ਕੀਰ—ਸਰਕਾਰ, ਮੇਰੇ ਖ਼ਿਆਲ ਵਿੱਚ ਇਸ ਨੂੰ ਦਰਬਾਰ ਵਿੱਚ ਹਾਜ਼ਰ ਹੋਣ ਦਾ ਹੁਕਮ ਦੇਣਾ ਹੀ ਇਕ ਬਹੁਤ ਵੱਡੀ ਸਜ਼ਾ ਹੈ।

ਮਹਾਰਾਜ—(ਕੰਵਰ ਵਲ ਮੂੰਹ ਕਰਕੇ) ਤੂੰ ਆਪ ਹੀ ਦਸ, ਤੈਨੂੰ ਕੀ ਸਜ਼ਾ ਦਿੱਤੀ ਜਾਏ ?

ਫ਼ਕੀਰ—ਬੋਲੋ ਬੇਟਾ !

ਮਹਾਰਾਜ—ਫ਼ਕੀਰ ਜੀ, ਤੁਸੀਂ ਚੁਪ ਰਹੋ।

ਕੰਵਰ—ਇਸ ਵਾਰੀ ਮੇਰਾ ਕਸੂਰ ਮਾਫ਼ ਕਰ ਦਿੱਤਾ ਜਾਏ।

ਮਹਾਰਾਜ—ਅਜ ਜੇ ਤੈਨੂੰ ਮਾਫ਼ ਕਰ ਦਿੱਤਾ ਗਿਆ ਤਾਂ ਕਲ ਤੂੰ ਮੇਰੀ ਪਗੜੀ ਉਤਾਰਨ ਨੂੰ ਫਿਰੇਂਗਾ ਤੇ ਫੇਰ ਤਖ਼ਤ ਤੋਂ ਹਟਾਣ ਦੀ ਸਾਜ਼ਿਸ਼ ਕਰੇਂਗਾ।

ਫ਼ਕੀਰ—ਬੇਟਾ, ਮਾਫ਼ੀ ਮੰਗ ਲਓ ਸਰਕਾਰ ਤੋਂ ਕਿ......

ਮਹਾਰਾਜ—ਅਜ਼ੀਜ਼ੂਦੀਨ, ਤੁਸੀਂ ਕੁਝ ਦੇਰ ਲਈ ਚੁਪ ਰਹੋ।

ਫ਼ਕੀਰ—ਬਹੁਤ ਅੱਛਾ ਸਰਕਾਰ।

ਮਹਾਰਾਜ—(ਉਚੀ ਆਵਾਜ਼ ਵਿੱਚ) ਮੈਂ ਇਸ ਨੂੰ ਕੰਵਰ ਦਾ ਬਹੁਤ ਵੱਡਾ ਕਸੂਰ ਸਮਝਦਾ ਹਾਂ। ਜਦ ਮੇਰੇ ਆਪਣੇ ਲੜਕੇ ਮੇਰਾ ਹੁਕਮ ਨਹੀਂ ਮੰਨਣਗੇ ਤਾਂ ਬਾਕੀ ਲੋਕਾਂ ਨੂੰ ਮੈਂ ਕਿਸ ਤਰ੍ਹਾਂ ਕਾਬੂ ਕਰ ਕੇ ਰਖਾਂਗਾ।

(ਕੰਵਰ ਚੁਪ ਰਹਿੰਦਾ ਹੈ।)

ਮਹਾਰਾਜ—ਚੰਗਾ, ਜੇ ਤੇਰੇ ਕੋਲ ਕੋਈ ਸਫ਼ਾਈ ਨਹੀਂ ਹੈ, ਤਾਂ ਮੈਂ ਤੈਨੂੰ ਸਜ਼ਾ ਦੇਂਦਾ ਹਾਂ।

ਫ਼ਕੀਰ—ਸਰਕਾਰ, ਸਜ਼ਾ ਦੇਣ ਤੋਂ ਪਹਿਲਾਂ ਕੰਵਰ ਤੋਂ ਇਕ ਗੱਲ ਪੁਛਣ ਦੀ ਮੈਨੂੰ ਇਜਾਜ਼ਤ ਦਿੱਤੀ ਜਾਏ।

ਮਹਾਰਾਜ—ਹਾਂ ਹਾਂ, ਜ਼ਰੂਰ ਪੁਛੋ, ਪਰ ਵਕਾਲਤ ਨਾ ਕਰਨਾ।

ਫ਼ਕੀਰ—ਬਿਲਕੁਲ ਨਹੀਂ। (ਕੰਵਰ ਨੂੰ) ਤੈਨੂੰ ਘੋੜੀ ਲੈ ਕੇ ਜਾਣ ਵੇਲੇ ਸਾਈਸ ਨੇ ਰੋਕਿਆ ਸੀ ?

ਕੰਵਰ—ਜੀ ਹਾਂ।

ਫ਼ਕੀਰ—ਕਿੰਨਾ ਸੱਚਾ ਮੁੰਡਾ ਹੈ। ਸਾਈਸ ਨੇ ਕੀ ਕਿਹਾ ਸੀ ?

ਕੰਵਰ—ਲੈਲਾ ਤੇ ਸਵਾਰੀ ਕਰਨ ਦੀ ਸਰਕਾਰ ਵਲੋਂ ਕਿਸੇ ਨੂੰ ਵੀ ਇਜਾਜ਼ਤ ਨਹੀਂ ਹੈ।



ਫ਼ਕੀਰ—(ਝੂਠਾ ਗੁੱਸਾ ਵਿਖਾ ਕੇ) ਫੇਰ ਤੂੰ ਹੁਕਮ ਉਦੂਲੀ ਕਿਉਂ ਕੀਤੀ ? ਪਿਉ ਦੀ ਘੋੜੀ ਸਮਝ ਲਈ ਸੀ, ਜੋ ਬਿਨਾ ਪੁਛੇ ਸਵਾਰ ਹੋ ਗਏ।

ਕੰਵਰ—(ਬਿਨਾ ਸੋਚੇ ਸਮਝੇ) ਜੀ ਹਾਂ।

(ਸਾਰੇ ਦਰਬਾਰ ਵਿੱਚ ਲੋਕ ਹਸਦੇ ਹਨ। ਮਹਾਰਾਜ ਵੀ ਮੁਸਕਰਾਂਦੇ ਹਨ।)

ਮਹਾਰਾਜ—ਫ਼ਕੀਰ ਜੀ, ਤੁਸੀਂ ਬੜੇ ਹੁਸ਼ਿਆਰ ਹੋ। ਗੱਲ ਹਾਸੇ ਵਿੱਚ ਗੁਆ ਕੇ ਤੁਸੀਂ ਮੇਰਾ ਗ਼ੁੱਸਾ ਠੰਡਾ ਕਰ ਦਿੱਤਾ ਹੈ।

ਫ਼ਕੀਰ—ਕੰਵਰ ਸਾਹਿਬ ਜਾਓ, ਇਸ ਵਾਰੀ ਮਹਾਰਾਜ ਨੇ ਤੁਹਾਨੂੰ ਮਾਫ਼ ਕਰ ਦਿੱਤਾ ਹੈ। ਅਗੋਂ ਤੋਂ ਆਪਣੇ ਪਿਉ ਦੀ ਘੋੜੀ ਤੇ ਨਾ ਚੜ੍ਹਨਾ।

(ਇਕ ਵਾਰੀ ਫੇਰ ਸਭ ਲੋਕ ਹਸਦੇ ਹਨ। ਕੰਵਰ ਵੀ ਮੁਸਕਰਾਂਦਾ ਹੋਇਆ ਚਲਾ ਜਾਂਦਾ ਹੈ।)

—ਹਰਚਰਨ ਸਿੰਘ

## ਅਭਿਆਸ

I. ਦੱਸੋ ਭਲਾ :—

1. ਮਹਾਰਾਜਾ ਰਣਜੀਤ ਸਿੰਘ ਕੌਣ ਸਨ ?
2. ਉਹ ਨਾਰਾਜ਼ ਕਿਉਂ ਸਨ ?
3. ਕੰਵਰ ਸ਼ੇਰ ਸਿੰਘ ਨੇ ਕੀ ਕਸੂਰ ਕੀਤਾ ?
4. ਫ਼ਕੀਰ ਅਜ਼ੀਜ਼ੁਦੀਨ ਨੇ ਮਹਾਰਾਜ ਨੂੰ ਕੀ ਸਲਾਹ ਦਿੱਤੀ ?
5. ਕੰਵਰ ਸ਼ੇਰ ਸਿੰਘ ਜਦੋਂ ਦਰਬਾਰ ਵਿੱਚ ਹਾਜ਼ਰ ਹੋਇਆ ਤਾਂ ਮਹਾਰਾਜ ਨੇ ਉਸ ਨੂੰ ਕੀ ਕਿਹਾ ?
6. ਫ਼ਕੀਰ ਅਜ਼ੀਜ਼ੁਦੀਨ ਨੇ ਗੱਲ ਕਿਸ ਤਰ੍ਹਾਂ ਹਾਸੇ ਵਿੱਚ ਗੁਆਈ ?

II. ਵਾਕ ਬਣਾਓ :—

ਤਿਉੜੀਆਂ, ਖ਼ਬਰ, ਨਾਰਾਜ਼, ਆਗਿਆ, ਨਿਡੱਰ, ਹੁਕਮਉਦੂਲੀ, ਪੇਸ਼ੀ, ਦਿਲਚਸਪ, ਬੇਨਤੀ, ਸ਼ਰਮਿੰਦਾ, ਕਸੂਰ, ਕਾਨੂੰਨ, ਅਧਿਕਾਰੀ, ਸਾਜ਼ਿਸ਼, ਇਜਾਜ਼ਤ, ਵਕਾਲਤ, ਸਾਈਸ ।

III. ਇਸ ਡਰਾਮੇ ਨੂੰ ਆਪਣੀ ਜਮਾਤ ਵਿੱਚ ਖੇਡੋ ।

IV. ਖ਼ਾਲੀ ਥਾਂਵਾਂ ਭਰੋ :—

1. ਫ਼ਕੀਰ ਜੀ, ਅਜ ਕਿਹੜੇ ਕਿਹੜੇ ਮਾਮਲੇ ਦਾ ......... ਕੀਤਾ ਜਾਣਾ ਹੈ ?
2. ਹਜ਼ੂਰ ਨੇ ਕਲ ਹੁਕਮ ਦਿੱਤਾ ਸੀ ਕਿ ......... ਸਾਹਿਬ ਨੂੰ ਦਰਬਾਰ ਵਿੱਚ ... ... ਕੀਤਾ ਜਾਏ ।
3. ਫ਼ਕੀਰ ਜੀ, ਲਾਡ ਪਿਆਰ ਨਾਲ ਬੱਚੇ ......... ਜਾਂਦੇ ਹਨ ।
4. ਜੇ ਤੇਰੇ ਕੋਲ ਕੋਈ ਸਫ਼ਾਈ ਨਹੀਂ ਤਾਂ ਮੈਂ ਤੈਨੂੰ ......... ਦੇਂਦਾ ਹਾਂ ।
5. ਅਜ਼ੀਜ਼ੁਦੀਨ ਨੇ ਕੰਵਰ ਨੂੰ ਕਿਹਾ, ......... ਦੀ ......... ਸਮਝ ਲਈ ਸੀ, ਜੋ ਬਿਨਾ ਪੁਛੇ ਸਵਾਰ ਹੋ ਗਏ ।

V. ਵਿਸ਼ੇਸ਼ਣ ਕਿਸ ਨੂੰ ਕਹਿੰਦੇ ਹਨ ? ਵਿਸ਼ੇਸ਼ਣ ਦੀਆਂ ਕੁਝ ਉਦਾਹਰਣਾਂ ਇਸ ਪਾਠ ਵਿੱਚੋਂ ਦਿਓ ।

# ਵ੍ਹੇਲ

ਵ੍ਹੇਲ ਦੁਨੀਆਂ ਦੇ ਸਭ ਜੀਆਂ ਤੋਂ ਵੱਡੀ ਹੈ। ਕਈ ਵ੍ਹੇਲ ਮੱਛੀਆਂ ਸੌ ਸੌ ਫ਼ੁਟ ਲੰਮੀਆਂ ਹੁੰਦੀਆਂ ਹਨ ਤੇ ਉਨ੍ਹਾਂ ਦਾ ਭਾਰ ਕਈ ਸੌ ਟਨ ਹੁੰਦਾ ਹੈ। ਅਸਲ ਵਿੱਚ ਵ੍ਹੇਲ ਨੂੰ ਮੱਛੀ ਕਹਿਣਾ ਠੀਕ ਨਹੀਂ, ਉਹ ਪਾਣੀ ਵਿੱਚ ਰਹਿੰਦੀ ਹੈ ਇਸ ਲਈ ਲੋਕ ਉਸ ਨੂੰ ਮੱਛੀ ਸਮਝਣ ਲੱਗ ਪਏ। ਪਰ ਮੱਛੀ ਵਾਂਗ ਨਾ ਤਾਂ ਉਹ ਪਾਣੀ ਵਿੱਚ ਸਾਹ ਲੈ ਸਕਦੀ ਹੈ ਤੇ ਨਾ ਹੀ ਉਹ ਅੰਡੇ ਦੇਂਦੀ ਹੈ। ਉਹ ਜ਼ਮੀਨ ਦੇ ਜਾਨਵਰਾਂ ਵਾਂਗ ਹਵਾ ਵਿੱਚ ਸਾਹ ਲੈਂਦੀ ਹੈ ਤੇ ਆਪਣੇ ਬੱਚਿਆਂ ਨੂੰ ਦੁਧ ਪਿਲਾਉਂਦੀ ਹੈ।



ਵ੍ਹੇਲ ਵੇਖਣ ਵਿੱਚ ਲਕੜੀ ਦੀ ਇਕ ਵੱਡੀ ਗੇਲੀ ਲਗਦੀ ਹੈ। ਇਸ ਦੀ ਸ਼ਕਲ ਬੜੀ ਬਦਸੂਰਤ ਹੁੰਦੀ ਹੈ, ਪਰ ਇਹ ਸਮੁੰਦਰ ਦੀ

ਤਹਿ ਤੇ ਤਰਦੀ ਹੋਈ ਵੇਖਣ ਯੋਗ ਲਗਦੀ ਹੈ। ਇਸ ਦੀ ਚਮੜੀ ਦੇ ਥੱਲੇ ਚਰਬੀ ਦੀ ਇਕ ਪਰਤ ਹੁੰਦੀ ਹੈ, ਜੋ ਆਮ ਤੌਰ ਤੇ ਵੀਹ ਵੀਹ ਇੰਚ ਮੋਟੀ ਹੁੰਦੀ ਹੈ। ਇਹ ਚਰਬੀ ਉਸ ਨੂੰ ਸਰਦੀ ਤੋਂ ਬਚਾਉਂਦੀ ਹੈ ਤੇ ਤੈਰਨ ਵਿੱਚ ਵੀ ਮਦਦ ਕਰਦੀ ਹੈ। ਕਿਉਂਕਿ ਤੇਲ ਜਾਂ ਚਰਬੀ ਪਾਣੀ ਤੋਂ ਹਲਕੀ ਹੁੰਦੀ ਹੈ। ਇਸ ਤੋਂ ਇਲਾਵਾ ਜਦੋਂ ਉਸ ਨੂੰ ਖਾਣਾ ਨਾ ਮਿਲੇ ਤਾਂ ਇਹ ਚਰਬੀ ਊਠ ਦੇ ਕੋਹਾਨ ਵਾਂਗ ਉਸ ਨੂੰ ਖਾਣੇ ਦਾ ਕੰਮ ਦੇਂਦੀ ਹੈ।

ਵ੍ਹੇਲ ਜ਼ਿਆਦਾ-ਤਰ ਪਾਣੀ ਦੀ ਪੱਧਰ ਤੇ ਹੀ ਤਰਦੀ ਰਹਿੰਦੀ ਹੈ, ਤਾਂ ਜੁ ਹਵਾ ਵਿੱਚ ਸਾਹ ਲੈ ਸਕੇ। ਉਸ ਦੀਆਂ ਨਾਸਾਂ ਉਪਰ ਮਾਸ ਦੇ ਢਕਣੇ ਹੁੰਦੇ ਹਨ। ਜਦੋਂ ਉਹ ਪਾਣੀ ਵਿੱਚ ਗੋਤਾ ਲਗਾਉਂਦੀ ਹੈ ਤਾਂ ਨਾਸਾਂ ਬੰਦ ਕਰ ਲੈਂਦੀ ਹੈ ਤੇ ਇਕ ਘੰਟੇ ਤੋਂ ਵੀ ਜ਼ਿਆਦਾ ਦੇਰ ਤਕ ਲਗਾਤਾਰ ਪਾਣੀ ਵਿੱਚ ਰਹਿ ਸਕਦੀ ਹੈ। ਜਦੋਂ ਉਹ ਬਾਹਰੋਂ ਵਲ ਸਾਹ ਛਡਦੀ ਹੈ ਤਾਂ ਹਵਾ ਦੇ ਜ਼ੋਰ ਨਾਲ ਪਾਣੀ ਦਾ ਇਕ ਤੇਜ਼ ਫ਼ੁਹਾਰਾ ਉਪਰ ਉਠਦਾ ਹੈ, ਜਿਸ ਨਾਲ ਵ੍ਹੇਲ ਦੇ ਸ਼ਿਕਾਰੀ ਉਸ ਨੂੰ ਦੂਰੋਂ ਵੇਖ ਲੈਂਦੇ ਹਨ।

ਵ੍ਹੇਲ ਦੇ ਸੁਭਾਅ ਦਾ ਅਧਿਯਨ ਕਰਨਾ ਬੜਾ ਮੁਸ਼ਕਲ ਹੈ, ਕਿਉਂਕਿ ਇੰਨੇ ਵੱਡੇ ਜਾਨਵਰ ਨੂੰ ਚਿੜੀਆ ਘਰ ਵਿੱਚ ਨਹੀਂ ਰਖਿਆ ਜਾ ਸਕਦਾ। ਇਹ ਪਤਾ ਨਹੀਂ ਕਿ ਉਹ ਕਦੋਂ ਤੇ ਕਿਸ ਤਰ੍ਹਾਂ ਸੌਂਦੀ ਹੈ। ਉਸ ਦੀਆਂ ਦੂਜੀਆਂ ਆਦਤਾਂ ਦੇ ਬਾਰੇ ਵੀ ਜ਼ਿਆਦਾ ਪਤਾ ਨਹੀਂ।

ਵ੍ਹੇਲ ਦੀਆਂ ਬਹੁਤ ਸਾਰੀਆਂ ਜਾਤਾਂ ਹਨ। ਕੁਝ ਵ੍ਹੇਲਾਂ ਦੇ ਦੰਦ ਨਹੀਂ ਹੁੰਦੇ। ਬਲਕਿ ਮੂੰਹ ਦੇ ਅੰਦਰ ਘਣੇ ਵਾਲ ਹੁੰਦੇ ਹਨ। ਵ੍ਹੇਲ ਜਦੋਂ ਆਪਣਾ ਸਾਰਾ ਮੂੰਹ ਖੋਲ੍ਹ ਕੇ ਚਲਦੀ ਹੈ ਤਾਂ ਸਮੁੰਦਰ ਦੀ ਪੱਧਰ ਤੇ ਤਰਦੀਆਂ ਹੋਈਆਂ ਹਜ਼ਾਰਾਂ ਛੋਟੀਆਂ ਛੋਟੀਆਂ ਮੱਛੀਆਂ ਉਸ ਦੇ ਮੂੰਹ ਦੇ ਅੰਦਰ ਚਲੀਆਂ ਜਾਂਦੀਆਂ ਹਨ। ਫੇਰ ਉਹ ਮੂੰਹ

ਬੰਦ ਕਰ ਲੈਂਦੀ ਹੈ। ਪਾਣੀ ਵਾਲਾਂ ਵਿੱਚੋਂ ਨਿਚੜ ਨਿਚੜ ਕੇ ਬਾਹਰ ਨਿਕਲ ਜਾਂਦਾ ਹੈ ਤੇ ਮੱਛੀਆਂ ਤੇ ਦੂਜੇ ਛੋਟੇ ਛੋਟੇ ਜੀਅ ਮੂੰਹ ਵਿੱਚ ਫਸ ਜਾਂਦੇ ਹਨ, ਜਿਨ੍ਹਾਂ ਨੂੰ ਉਹ ਨਿਗਲ ਜਾਂਦੀ ਹੈ।

ਕਈ ਤਰ੍ਹਾਂ ਦੀਆਂ ਵ੍ਹੇਲਾਂ ਦੇ ਵੱਡੇ ਵੱਡੇ ਤੇਜ਼ ਨੋਕਦਾਰ ਦੰਦ ਹੁੰਦੇ ਹਨ—ਚੌਵੀ ਥੱਲੇ ਤੇ ਚੌਵੀ ਉਪਰ । ਇਹ ਵ੍ਹੇਲਾਂ ਬੜੀਆਂ ਜ਼ਾਲਮ ਹੁੰਦੀਆਂ ਹਨ। ਇਹ ਅਕਸਰ ਡੂੰਘੇ ਪਾਣੀ ਵਿੱਚ ਗੋਤਾ ਲਾ ਕੇ ਵੱਡੀਆਂ ਵੱਡੀਆਂ ਮੱਛੀਆਂ ਤੇ ਦੂਜੇ ਜੀਆਂ ਨੂੰ ਖਾਂਦੀਆਂ ਹਨ। ਸਮੁੰਦਰ ਦੀ ਪੱਧਰ ਦੇ ਹੇਠਾਂ ਪੱਥਰਾਂ ਤੇ ਵੱਡੇ ਵੱਡੇ ਰਾਖਸੀ ਜੀਅ ਰਹਿੰਦੇ ਹਨ, ਜਿਨ੍ਹਾਂ ਦੀਆਂ ਸ਼ਕਲਾਂ ਬੜੀਆਂ ਅਜੀਬ ਹੁੰਦੀਆਂ ਹਨ। ਪਰ ਵ੍ਹੇਲ ਦੇ ਵੱਡੇ ਵੱਡੇ ਦੰਦਾਂ ਦੇ ਸਾਹਮਣੇ ਉਨ੍ਹਾਂ ਦਾ ਕੁਝ ਵਸ ਨਹੀਂ ਚਲਦਾ।

ਇਕ ਤਰ੍ਹਾਂ ਦੀ ਵ੍ਹੇਲ ਦੇ ਸਿਰ ਤੇ ਇਕ ਲੰਮਾ ਸਿੰਗ ਹੁੰਦਾ ਹੈ, ਜਿਸ ਨਾਲ ਉਹ ਆਪਣੇ ਦੁਸ਼ਮਣਾਂ ਤੇ ਹਮਲਾ ਕਰਦੀ ਹੈ ਤੇ ਉਨ੍ਹਾਂ ਨੂੰ ਮਾਰ ਦੇਂਦੀ ਹੈ। ਕਈ ਵਾਰੀ ਅਜਿਹੀ ਵ੍ਹੇਲ ਕਿਸ਼ਤੀ ਨੂੰ ਟੱਕਰ ਮਾਰਦੀ ਹੈ ਤਾਂ ਉਸ ਵਿੱਚ ਛੇਕ ਹੋ ਜਾਂਦਾ ਹੈ ਤੇ ਕਿਸ਼ਤੀ ਡੁਬ ਜਾਂਦੀ ਹੈ। ਕਈ ਵਾਰੀ ਇਸ ਤਰ੍ਹਾਂ ਵੀ ਹੋਇਆ ਹੈ ਕਿ ਕਿਸ਼ਤੀ ਡੁਬ ਜਾਣ ਤੇ ਸਵਾਰ ਕਿਸੇ ਬਰਫ਼ ਦੇ ਟੁਕੜੇ ਦਾ ਸਹਾਰਾ ਲੈਂਦੇ ਹਨ ਤਾਂ ਅਚਾਨਕ ਸਿੰਗ ਵਾਲੀ ਵ੍ਹੇਲ ਥੱਲਿਓਂ ਬਰਫ਼ ਨੂੰ ਟੱਕਰ ਮਾਰ ਦੇਂਦੀ ਹੈ ਤੇ ਵਿਚਾਰੇ ਸਵਾਰ ਫੇਰ ਪਾਣੀ ਵਿੱਚ ਗੋਤੇ ਖਾਣ ਲਗ ਪੈਂਦੇ ਹਨ।

ਵ੍ਹੇਲ੍ਹਾਂ ਜ਼ਿਆਦਾ ਤਰ ਠੰਡੇ ਪਾਣੀ ਵਿੱਚ ਰਹਿੰਦੀਆਂ ਹਨ ਤੇ ਧਰੂਵੀ ਸਮੁੰਦਰਾਂ ਵਿੱਚ ਮਿਲਦੀਆਂ ਹਨ। ਪਰ ਸਰਦੀ ਦੇ ਮੌਸਮ ਵਿੱਚ ਜਦੋਂ ਬਰਫ਼ ਜੰਮਣ ਲਗਦੀ ਹੈ ਤਾਂ ਉਹ ਗਰਮ ਸਮੁੰਦਰਾਂ ਵਿੱਚ ਆ ਜਾਂਦੀਆਂ ਹਨ। ਇਥੇ ਉਹ ਆਪਣੇ ਬੱਚੇ ਦੇਂਦੀਆਂ ਹਨ ਤੇ ਉਨ੍ਹਾਂ ਦੇ ਵੱਡੇ ਹੋਣ ਤਕ ਉਥੇ ਹੀ ਰਹਿੰਦੀਆਂ ਹਨ।

ਪੁਰਾਣੇ ਜ਼ਮਾਨੇ ਤੋਂ ਹੀ ਲੋਕ ਵ੍ਹੇਲ ਦਾ ਸ਼ਿਕਾਰ ਕਰਦੇ ਆਏ ਹਨ। ਅਸਕੀਮੋ ਲੋਕਾਂ ਨੂੰ ਤਾਂ ਵ੍ਹੇਲ ਮਿਲ ਜਾਏ ਤਾਂ ਉਹ ਬੜੀ ਖੁਸ਼ੀ ਮਨਾਉਂਦੇ ਹਨ, ਕਿਉਂਕਿ ਉਨ੍ਹਾਂ ਲਈ ਕਈ ਮਹੀਨਿਆਂ ਦੇ ਖਾਣ ਦਾ ਤੇ ਤੇਲ ਦਾ ਪਰਬੰਧ ਹੋ ਜਾਂਦਾ ਹੈ। ਜਾਪਾਨ ਦੇ ਮਛੇਰੇ ਵ੍ਹੇਲ ਫੜਨ ਲਈ ਇਕ ਤਰ੍ਹਾਂ ਦੇ ਬਹੁਤ ਵੱਡੇ ਤੇ ਮਜ਼ਬੂਤ ਜਾਲ ਦੀ ਵਰਤੋਂ ਕਰਦੇ ਸਨ। ਅਜ ਤੋਂ ਸੌ ਸਾਲ ਪਹਿਲਾਂ ਤਕ ਵ੍ਹੇਲ ਦਾ ਸ਼ਿਕਾਰ ਬੜਾ ਖ਼ਤਰਨਾਕ ਸੀ। ਸ਼ਿਕਾਰੀ ਕਿਸ਼ਤੀਆਂ ਨੂੰ ਅਕਸਰ ਵ੍ਹੇਲ ਟੱਕਰ ਮਾਰ ਕੇ ਉਲਟਾ ਕਰ ਦੇਂਦੀ ਸੀ। ਇਸ ਤਰ੍ਹਾਂ ਕਈ ਸ਼ਿਕਾਰੀ ਵ੍ਹੇਲ ਦਾ ਸ਼ਿਕਾਰ ਖੇਡਦੇ ਖੇਡਦੇ ਆਪ ਉਸ ਦਾ ਸ਼ਿਕਾਰ ਹੋ ਜਾਂਦੇ ਸਨ।

ਸ਼ਿਕਾਰੀ ਜਹਾਜ਼ ਤਿੰਨ ਚਾਰ ਸਾਲ ਲਈ ਖਾਣ ਪੀਣ ਦਾ ਸਮਾਨ ਲੈ ਕੇ ਸਮੁੰਦਰ ਵਿੱਚ ਚਲੇ ਜਾਂਦੇ ਸਨ। ਤੂਫ਼ਾਨਾਂ, ਹਨੇਰੀਆਂ ਤੇ ਬਰਫ਼ ਦਾ ਮੁਕਾਬਲਾ ਕਰਦੇ ਕਰਦੇ ਉਹ ਦੂਰ ਤਕ ਚਲੇ ਜਾਂਦੇ। ਇਕ ਪਹਿਰੇਦਾਰ ਉਚੇ ਮਸਤੂਲ ਤੇ ਚੜ੍ਹ ਕੇ ਹਰ ਵੇਲੇ ਵ੍ਹੇਲ ਦੀ ਇੰਤਜ਼ਾਰ ਵਿੱਚ ਬੈਠਾ ਰਹਿੰਦਾ। ਜਿਉਂ ਹੀ ਉਸ ਨੂੰ ਪਾਣੀ ਵਿੱਚ ਫ਼ੁਹਾਰੇ ਉਠਦੇ ਨਜ਼ਰ ਆਉਂਦੇ, ਉਹ ਚੀਕ ਕੇ ਬੋਲਦਾ, "ਵ੍ਹੇਲ, ਵ੍ਹੇਲ!" ਤਾਂ ਸਾਰੇ ਲੋਕ ਸ਼ਿਕਾਰ ਲਈ ਤਿਆਰ ਹੋ ਜਾਂਦੇ। ਜਹਾਜ਼ ਦੀ ਰਫ਼ਤਾਰ ਘਟ ਕਰ ਦਿੱਤੀ ਜਾਂਦੀ। ਛੋਟੀਆਂ ਕਿਸ਼ਤੀਆਂ ਪਾਣੀ ਵਿੱਚ ਉਤਾਰੀਆਂ ਜਾਂਦੀਆਂ ਤੇ ਉਹ ਵ੍ਹੇਲ ਦੇ ਪਿਛੇ ਲੱਗ ਜਾਂਦੀਆਂ।

ਵ੍ਹੇਲ ਦੀ ਸੁੰਘਣ ਦੀ ਤਾਕਤ ਬਹੁਤ ਘਟ ਹੁੰਦੀ ਹੈ। ਇਸ ਲਈ ਅਕਸਰ ਉਸ ਨੂੰ ਆਪਣੇ ਦੁਸ਼ਮਣਾਂ ਦਾ ਪਤਾ ਨਹੀਂ ਲਗਦਾ। ਨੇੜੇ ਪਹੁੰਚ ਕੇ ਸ਼ਿਕਾਰੀ ਆਪਣਾ ਭਾਲਾ ਵ੍ਹੇਲ ਦੀ ਪਿੱਠ ਤੇ ਮਾਰਦਾ ਹੈ। ਇਸ ਅਚਾਨਕ ਹਮਲੇ ਤੋਂ ਘਬਰਾ ਕੇ ਵ੍ਹੇਲ ਪਾਣੀ ਵਿੱਚ ਗੋਤਾ ਲਗਾ ਜਾਂਦੀ, ਪਰ ਭਾਲਾ ਖਾ ਕੇ ਵ੍ਹੇਲ ਭਜ ਨਹੀਂ ਸਕਦੀ। ਭਾਲੇ

ਨਾਲ ਇਕ ਬਹੁਤ ਲੰਮਾ ਰੱਸਾ ਬੰਨ੍ਹਿਆ ਹੁੰਦਾ ਹੈ, ਜਿਹੜਾ ਚਰਖੀ ਤੇ ਲਪੇਟਿਆ ਹੁੰਦਾ ਹੈ। ਚਰਖੀ ਚਲਣ ਲੱਗਦੀ ਹੈ ਤੇ ਰੱਸਾ ਖੁਲ੍ਹ ਕੇ ਵ੍ਹੇਲ ਦੇ ਨਾਲ ਨਾਲ ਚਲਾ ਜਾਂਦਾ ਹੈ।

ਵ੍ਹੇਲ ਜ਼ਿਆਦਾ ਦੇਰ ਤਕ ਪਾਣੀ ਦੇ ਅੰਦਰ ਨਹੀਂ ਰਹਿ ਸਕਦੀ। ਜਦੋਂ ਉਹ ਸਾਹ ਲੈਣ ਲਈ ਪਾਣੀ ਤੋਂ ਬਾਹਰ ਆਉਂਦੀ ਹੈ ਤਾਂ ਦੂਜੇ ਸ਼ਿਕਾਰੀ ਉਸ ਤੇ ਭਾਲਿਆਂ ਨਾਲ ਹਮਲਾ ਕਰ ਦੇਂਦੇ ਹਨ। ਇਸ ਤਰ੍ਹਾਂ ਕੁਝ ਦੇਰ ਮੁਕਾਬਲਾ ਕਰਨ ਦੇ ਬਾਅਦ ਵ੍ਹੇਲ ਮਰ ਜਾਂਦੀ ਹੈ ਤੇ ਸ਼ਿਕਾਰੀ ਉਸ ਨੂੰ ਖਿੱਚ ਕੇ ਆਪਣੇ ਜਹਾਜ਼ ਤੇ ਲੈ ਆਉਂਦੇ ਹਨ।

ਅਜ ਕਲ ਵ੍ਹੇਲ ਦੇ ਸ਼ਿਕਾਰ ਦੀਆਂ ਬਹੁਤ ਸਾਰੀਆਂ ਤਕਲੀਫ਼ਾਂ ਖ਼ਤਮ ਹੋ ਗਈਆਂ ਹਨ। ਵ੍ਹੇਲ ਦੇ ਸ਼ਿਕਾਰ ਲਈ ਖ਼ਾਸ ਤਰ੍ਹਾਂ ਦੇ ਜਹਾਜ਼ ਬਣਾਏ ਗਏ ਹਨ, ਜਿਨ੍ਹਾਂ ਨੂੰ ਕਾਰਖ਼ਾਨਾ ਜਹਾਜ਼ ਕਿਹਾ ਜਾਂਦਾ ਹੈ। ਇਸ ਦੇ ਨਾਲ ਕੁਝ ਹੋਰ ਛੋਟੇ ਜਹਾਜ਼ ਵੀ ਹੁੰਦੇ ਹਨ। ਇਹ ਬੜੀ ਤੇਜ਼ੀ ਨਾਲ ਵ੍ਹੇਲ ਦਾ ਪਿੱਛਾ ਕਰਦੇ ਹੋਏ ਉਸ ਦੇ ਨੇੜੇ ਪਹੁੰਚ ਜਾਂਦੇ ਹਨ। ਪੁਰਾਣੇ ਤਰੀਕੇ ਦੇ ਭਾਲੇ ਦੀ ਥਾਂ ਤੋਪ ਦੀ ਵਰਤੋਂ ਕੀਤੀ ਜਾਂਦੀ ਹੈ, ਜਿਸ ਨਾਲ ਇਕ ਖ਼ਾਸ ਤਰ੍ਹਾਂ ਦਾ ਭਾਲਾ ਛਡਿਆ ਜਾਂਦਾ ਹੈ। ਇਸ ਭਾਲੇ ਦੇ ਅਗਲੇ ਹਿੱਸੇ ਤੇ ਬੰਬ ਲਗਿਆ ਹੁੰਦਾ ਹੈ। ਜਦੋਂ ਭਾਲਾ ਵ੍ਹੇਲ ਨੂੰ ਲਗਦਾ ਹੈ ਤਾਂ ਬੰਬ ਫੱਟ ਜਾਂਦਾ ਹੈ ਤੇ ਵ੍ਹੇਲ ਉਸੇ ਵੇਲੇ ਮਰ ਜਾਂਦੀ ਹੈ।

ਮਰੀ ਹੋਈ ਵ੍ਹੇਲ ਨੂੰ ਕਾਰਖ਼ਾਨਾ ਜਹਾਜ਼ ਤੇ ਲਿਆਇਆ ਜਾਂਦਾ ਹੈ, ਜਿਥੇ ਉਸ ਨੂੰ ਸੰਭਾਲਣ ਲਈ ਆਦਮੀ ਤਿਆਰ ਖੜੇ ਹੁੰਦੇ ਹਨ। ਪਹਿਲਾਂ ਵ੍ਹੇਲ ਦੀ ਚਰਬੀ ਨੂੰ ਵੱਖ ਕੀਤਾ ਜਾਂਦਾ ਹੈ ਤੇ ਉਸ ਨੂੰ ਗਰਮ ਕਰ ਕੇ ਸਾਫ਼ ਤੇਲ ਕਢਿਆ ਜਾਂਦਾ ਹੈ। ਫੇਰ ਉਸ

ਦੇ ਮਾਸ ਨੂੰ ਡੱਬਿਆਂ ਵਿੱਚ ਬੰਦ ਕੀਤਾ ਜਾਂਦਾ ਹੈ ਤੇ ਹੱਡੀਆਂ ਨੂੰ ਪੀਸ ਕੇ ਜਾਨਵਰਾਂ ਲਈ ਚਾਰਾ ਤੇ ਖਾਦ ਤਿਆਰ ਕੀਤੀ ਜਾਂਦੀ ਹੈ। ਇਹ ਸਾਰਾ ਕੰਮ ਸਿਰਫ਼ ਇਕ ਘੰਟੇ ਵਿੱਚ ਖ਼ਤਮ ਹੋ ਜਾਂਦਾ ਹੈ। ਕਾਰਖ਼ਾਨਾ ਜਹਾਜ਼ ਵਿੱਚ ਹੋਰ ਵੀ ਬਹੁਤ ਸਾਰੀਆਂ ਵ੍ਹੇਲਾਂ ਆ ਰਹੀਆਂ ਹੁੰਦੀਆਂ ਹਨ। ਇਕ ਚੱਕਰ ਵਿੱਚ ਆਮ ਤੌਰ ਤੇ ਇਕ ਇਕ ਹਜ਼ਾਰ ਵ੍ਹੇਲਾਂ ਇਕ ਕਾਰਖਾਨਾ ਜਹਾਜ਼ ਵਿੱਚ ਸੰਭਾਲੀਆਂ ਜਾਂਦੀਆਂ ਹਨ।

ਵ੍ਹੇਲ ਦਾ ਮਾਸ ਖਾਣ ਦੇ ਕੰਮ ਆਉਂਦਾ ਹੈ ਤੇ ਸਾਰੀ ਦੁਨੀਆਂ ਦੀਆਂ ਮੰਡੀਆਂ ਵਿੱਚ ਇਸ ਦੀ ਬੜੀ ਮੰਗ ਹੈ। ਤੇਲ ਤੋਂ ਮਾਰਜਰੀਨ, ਸਾਬਣ ਤੇ ਮੋਮਬਤੀਆਂ ਬਣਾਈਆਂ ਜਾਂਦੀਆਂ ਹਨ। ਵ੍ਹੇਲ ਦੇ ਜਬੜਿਆਂ ਵਿੱਚੋਂ ਇਕ ਤਰ੍ਹਾਂ ਦਾ ਪਤਲਾ ਤੇਲ ਨਿਕਲਦਾ ਹੈ, ਜਿਸ ਨੂੰ ਘੜੀਸਾਜ਼ ਤੇ ਸੁਨਿਆਰੇ ਵਰਤਦੇ ਹਨ।

ਇਕ ਤਰ੍ਹਾਂ ਦੀ ਵ੍ਹੇਲ ਵਿੱਚੋਂ ਖੁਸ਼ਬੂਦਾਰ ਤੇਲ ਨਿਕਲਦਾ ਹੈ। ਇਸ ਨੂੰ ਕੀਮਤੀ ਅੱਤਰਾਂ ਵਿੱਚ ਮਿਲਾਇਆ ਜਾਂਦਾ ਹੈ ਤੇ ਖਾਣ ਦੀਆਂ ਚੀਜ਼ਾਂ ਨੂੰ ਵੀ ਇਸ ਨਾਲ ਖ਼ੁਸ਼ਬੂਦਾਰ ਬਣਾਇਆ ਜਾਂਦਾ ਹੈ। ਵ੍ਹੇਲ ਦੇ ਮੂੰਹ ਦੇ ਅੰਦਰ ਦੇ ਵਾਲਾਂ ਨਾਲ ਜੱਜਾਂ ਦੇ ਵਿਗ ਬਣਾਏ ਜਾਂਦੇ ਹਨ। ਸਫੇਦ ਵ੍ਹੇਲ ਦੇ ਚਮੜੇ ਨਾਲ ਜੁੱਤੀਆਂ ਦੇ ਤਸਮੇ ਬਣਦੇ ਹਨ।

## ਅਭਿਆਸ

I. ਦੱਸੋ ਭਲਾ :—

1. ਵ੍ਹੇਲ ਨੂੰ ਮੱਛੀ ਕਹਿਣਾ ਕਿਉਂ ਠੀਕ ਨਹੀਂ ?
2. ਵ੍ਹੇਲ ਦਾ ਸ਼ਿਕਾਰ ਕਿਸ ਤਰ੍ਹਾਂ ਕੀਤਾ ਜਾਂਦਾ ਹੈ ?
3. ਪੁਰਾਣੇ ਜ਼ਮਾਨੇ ਵਿੱਚ ਵ੍ਹੇਲ ਦਾ ਸ਼ਿਕਾਰ ਕਿਉਂ ਖ਼ਤਰਨਾਕ ਸੀ ?
4. ਵ੍ਹੇਲ ਸਾਡੇ ਕਿਸ ਕਿਸ ਕੰਮ ਆਉਂਦੀ ਹੈ ?

II. ਵਾਕ ਬਣਾਓ—

ਗੋਲੀ, ਚਰਬੀ, ਪਰਤ, ਕੋਹਾਨ, ਗੋਤਾ, ਛੁਹਾਰਾ ਨਿਗਲ, ਜ਼ਾਲਮ, ਕਿਸ਼ਤੀ, ਮਜ਼ਬੂਤ, ਇਸਤੇਮਾਲ, ਖ਼ਤਰਨਾਕ, ਸ਼ਿਕਾਰ, ਇੰਤਜ਼ਾਰ, ਰਫ਼ਤਾਰ, ਸੁੰਘਣਾ, ਚਰਖੀ, ਭਾਲਾ, ਤੋਪ, ਖਾਦ ।

III. ਖ਼ਾਲੀ ਥਾਂਵਾਂ ਭਰੋ:—

1. ਵ੍ਹੇਲ ਦੁਨੀਆਂ ਦਾ ਸਭ ਤੋਂ ਵੱਡਾ ......... ਹੈ ।
2. ਇਸ ਨੂੰ ......... ਕਹਿਣਾ ਠੀਕ ਨਹੀਂ ।
3. ਵ੍ਹੇਲ ਵੇਖਣ ਵਿੱਚ ਲਕੜੀ ਦੀ ਇਕ ......... ਲਗਦੀ ਹੈ ।
4. ਵ੍ਹੇਲ ਜਦੋਂ ਮੂੰਹ ਖੋਲ੍ਹ ਕੇ ਚਲਦੀ ਹੈ ਤਾਂ ਸਮੁੰਦਰ ਵਿੱਚ ਹਜ਼ਾਰਾਂ ਛੋਟੀਆਂ ਛੋਟੀਆਂ ......... ਉਸ ਦੇ ਮੂੰਹ ਦੇ ਅੰਦਰ ਚਲੀਆਂ ਜਾਂਦੀਆਂ ਹਨ ।
5. ਵ੍ਹੇਲਾਂ ਜ਼ਿਆਦਾ ਤਰ ਠੰਡੇ ਪਾਣੀ ਵਿੱਚ ......... ਹਨ ।
6. ਵ੍ਹੇਲ ਦੀ ......... ਦੀ ਤੇ ......... ਦੀ ਸ਼ਕਤੀ ਬਹੁਤ ਘਟ ਹੁੰਦੀ ਹੈ ।
7. ਅਜ ਕਲ ਵ੍ਹੇਲ ਦੇ ਸ਼ਿਕਾਰੋਂ ਦੀਆਂ ਬਹੁਤ ਸਾਰੀਆਂ ......... ਖ਼ਤਮ ਹੋ ਗਈਆਂ ਹਨ ।
8. ਸ਼ਿਕਾਰ ਲਈ ਬਣਾਏ ਗਏ ਖ਼ਾਸ ਜਹਾਜ਼ ਨੂੰ ............ ਜਹਾਜ਼ ਕਹਿੰਦੇ ਹਨ।

IV. ਵਿਸ਼ੇਸ਼ਣ ਕਿੰਨੇ ਪਰਕਾਰ ਦੇ ਹੁੰਦੇ ਹਨ ? ਹਰ ਇਕ ਦੀਆਂ ਪੰਜ-ਪੰਜ ਉਦਾਹਰਣਾਂ ਦਿਓ ।

# ਉਂਗਲੀਮਾਲ

ਸੰਸਾਰ ਵਿੱਚ ਸੱਚਾਈ ਤੇ ਧਰਮ ਫੈਲਾਉਣ ਲਈ ਮਹਾਤਮਾਵਾਂ ਨੂੰ ਥਾਂ ਥਾਂ ਫਿਰਦੇ ਰਹਿਣਾ ਪਿਆ ਹੈ। ਜਿਸ ਤਰ੍ਹਾਂ ਮਹਾਤਮਾ ਗਾਂਧੀ ਨੂੰ ਪਿੰਡ ਪਿੰਡ ਫਿਰਨਾ ਪਿਆ ਸੀ ਉਸੇ ਤਰ੍ਹਾਂ ਮਹਾਤਮਾ ਬੁੱਧ ਨੂੰ ਵੀ ਲਗਭਗ **45** ਸਾਲ ਤਕ ਦੁਨੀਆਂ ਦੀ ਭਲਾਈ ਲਈ ਇਕ ਥਾਂ ਤੋਂ ਦੂਜੀ ਥਾਂ ਜਾਣਾ ਪਿਆ।

ਇਕ ਵਾਰੀ ਉਹ ਬਿੰਬਸਾਰ ਦੀ ਰਾਜਧਾਨੀ ਰਾਜਗ੍ਰਿਹਿ ਤੋਂ ਚਲ ਕੇ ਕੌਸ਼ਲ ਪਹੁੰਚੇ। ਕੌਸ਼ਲ ਤਦ ਅਵਧ ਨੂੰ ਕਹਿੰਦੇ ਸਨ, ਅਜੁਧਿਆ ਦੇ ਆਸ ਪਾਸ ਦੇ ਇਲਾਕੇ ਦੀ ਰਾਜਧਾਨੀ ਸ਼ਰਾਵਸਤੀ ਸੀ। ਇਥੇ ਅਜ ਕਲ ਸਹਿਠ ਮਹਿਠ ਨਾਂ ਦਾ ਇਕ ਪਿੰਡ ਹੈ। ਉਥੋਂ ਦਾ ਰਾਜਾ ਪ੍ਰਸੇਨਜੀਤ ਸੀ। ਰਾਜਾ ਮਹਾਤਮਾ ਬੁੱਧ ਦਾ ਸ਼ਿਸ਼ ਸੀ ਤੇ ਮਹਾਤਮਾ ਬੁੱਧ ਉਸ ਨੂੰ ਆਪਣੇ ਉਪਦੇਸ਼ ਸੁਣਾਉਣ ਲਈ ਕਦੇ ਕਦੇ ਜਾਂਦੇ ਹੁੰਦੇ ਸਨ।

ਇਕ ਵਾਰੀ ਜਦੋਂ ਉਹ ਸ਼ਰਾਵਸਤੀ ਪਹੁੰਚੇ ਤਾਂ ਉਨ੍ਹਾਂ ਨੇ ਵੇਖਿਆ ਕਿ ਰਾਜਾ ਬੜਾ ਦੁਖੀ ਹੈ। ਪੁਛਣ ਤੇ ਰਾਜੇ ਨੇ ਦਸਿਆ, "ਮੈਂ ਦੋ ਗੱਲਾਂ ਕਰ ਕੇ ਬੜਾ ਦੁਖੀ ਹਾਂ। ਇਕ ਤਾਂ ਮੇਰਾ ਪੁਤਰ ਵਿਡਭ ਬੜਾ ਨਾਲਾਇਕ ਹੈ ਤੇ ਦੂਜਾ ਉਂਗਲੀਮਾਲ ਨਾਂ ਦਾ ਡਾਕੂ ਮੈਨੂੰ ਬੜਾ ਤੰਗ ਕਰਦਾ ਹੈ, ਦੁਖ ਦੇਂਦਾ ਹੈ, ਜਿਹੜਾ ਮੈਂ ਸਹਾਰ ਨਹੀਂ ਸਕਦਾ। ਕੀ ਕਰਾਂ ?"

ਮਹਾਤਮਾ ਬੁੱਧ ਨੇ ਰਾਜੇ ਨੂੰ ਹੌਂਸਲਾ ਦਿੱਤਾ ਤੇ ਉਂਗਲੀਮਾਲ ਨੂੰ ਰਾਹ ਪਾਣ ਦਾ ਯਕੀਨ ਦਿਵਾਇਆ। ਉਂਗਲੀਮਾਲ ਬੜਾ

ਭਿਆਨਕ ਡਾਕੂ ਸੀ। ਉਸ ਦੇ ਅਤਿਆਚਾਰਾਂ ਕਰ ਕੇ ਪ੍ਰਸੇਨਜੀਤ ਦੀ ਪਰਜਾ ਤ੍ਰਾਹ ਤ੍ਰਾਹ ਕਰ ਉਠੀ ਸੀ, ਪਿੰਡ ਉਜੜ ਗਏ ਸਨ। ਘਰ, ਜਾਇਦਾਦ ਤੇ ਜਾਨ ਕੋਈ ਵੀ ਬੱਚ ਨਹੀਂ ਸਕਦਾ ਸੀ। ਸਭ ਨੂੰ ਉਸ ਤੋਂ ਬੜਾ ਡਰ ਲਗਦਾ ਸੀ।

ਉਸ ਨੇ ਇਹ ਪ੍ਰਣ ਕੀਤਾ ਸੀ ਕਿ ਮੈਂ ਇਕ ਹਜ਼ਾਰ ਆਦਮੀਆਂ ਨੂੰ ਮਾਰਾਂਗਾ। ਪਰ ਹਜ਼ਾਰ ਆਦਮੀਆਂ ਨੂੰ ਵਾਰੀ ਵਾਰੀ ਮਾਰ ਕੇ ਉਨ੍ਹਾਂ ਦੀ ਗਿਣਤੀ ਯਾਦ ਰਖਣਾ ਆਸਾਨ ਨਹੀਂ ਸੀ, ਇਸ ਲਈ ਉਸ ਨੇ ਯਾਦ ਰਖਣ ਲਈ ਇਕ ਤਰੀਕਾ ਸੋਚਿਆ। ਜਦੋਂ ਉਹ ਕਿਸੇ ਦਾ ਕਤਲ ਕਰਦਾ ਤਾਂ ਉਸ ਦੀ ਦੇਹ ਨੂੰ ਤਾਂ ਉਹ ਸੁਟ ਦੇਂਦਾ, ਪਰ ਉਸ ਦੀ ਉਂਗਲੀ ਕਟ ਕੇ ਆਪਣੇ ਹਾਰ ਵਿੱਚ ਪਰੋ ਲੈਂਦਾ। ਇਸ ਤਰ੍ਹਾਂ ਮਾਰੇ ਹੋਏ ਆਦਮੀਆਂ ਦੀਆਂ ਉਂਗਲੀਆਂ ਦੀ ਉਸ ਕੋਲ ਇਕ ਮਾਲਾ ਜਿਹੀ ਤਿਆਰ ਹੋ ਗਈ ਸੀ, ਜਿਸ ਨੂੰ ਉਹ ਹਰ ਵੇਲੇ ਪਾਈ ਰਖਦਾ ਸੀ।

ਇਨ੍ਹਾਂ ਉਂਗਲੀਆਂ ਦੀ ਮਾਲਾ ਪਾਣ ਕਰ ਕੇ ਉਸ ਦਾ ਨਾਂ ਉਂਗਲੀਮਾਲ ਪੈ ਗਿਆ।

ਉਸ ਦਾ ਨਾਂ ਸੁਣ ਕੇ ਉਸ ਇਲਾਕੇ ਦੇ ਲੋਕ ਕੰਬਣ ਲੱਗ ਜਾਂਦੇ ਸਨ। ਜਿਧਰੋਂ ਉਂਗਲੀਮਾਲ ਲੰਘ ਜਾਂਦਾ, ਉਧਰ ਸਿਰਫ਼ ਚੀਕਾਂ ਤੇ ਦੁਹਾਈ ਸੁਣਨ ਨੂੰ ਮਿਲਦੀ। ਉਸ ਦਾ ਨਾਂ ਲੈ ਕੇ ਮਾਂਵਾਂ ਆਪਣੇ ਬੱਚਿਆਂ ਨੂੰ ਡਰਾਉਣ ਤੇ ਸੁਆਉਣ ਲੱਗੀਆਂ। ਉਸ ਦੇ ਖ਼ੌਫਨਾਕ ਕਾਰਨਾਮੇ ਦੂਰ ਦੂਰ ਤਕ ਕਹੇ ਜਾਣ ਲੱਗੇ।

ਬੁੱਧ ਸ਼ਰਾਵਸਤੀ ਤੋਂ ਨਿਕਲ ਕੇ ਉਸ ਜੰਗਲ ਵਲ ਚੱਲ ਪਏ, ਜਿਧਰ ਉਂਗਲੀਮਾਲ ਰਹਿੰਦਾ ਸੀ। ਜਿਥੋਂ ਜੰਗਲ ਸ਼ੁਰੂ ਹੁੰਦਾ ਸੀ, ਉਥੇ ਰਾਜੇ ਵਲੋਂ ਇਕ ਪਹਿਰੇਦਾਰ ਖੜਾ ਕੀਤਾ ਗਿਆ ਸੀ,

ਜਿਹੜਾ ਉਧਰ ਜਾਣ ਵਾਲਿਆਂ ਨੂੰ ਰੋਕਦਾ ਤੇ ਉਨ੍ਹਾਂ ਨੂੰ ਖ਼ਬਰਦਾਰ ਕਰ ਦੇਂਦਾ ਕਿ ਉਸੇ ਪਾਸੇ ਡਰਾਵਣੇ ਉਂਗਲੀਮਾਲ ਦਾ ਠਿਕਾਣਾ ਹੈ। ਬੁੱਧ ਵੀ ਜਦੋਂ ਉਧਰ ਜਾਣ ਲੱਗੇ ਤਾਂ ਪਹਿਰੇਦਾਰ ਉਨ੍ਹਾਂ ਕੋਲ ਵੀ ਆਇਆ। ਉਹ ਜਾਣਦਾ ਸੀ ਕਿ ਬੁੱਧ ਵਰਗੇ ਦੇਵਤੇ ਦਾ ਕੋਈ ਕੁਝ ਨਹੀਂ ਵਿਗਾੜ ਸਕਦਾ। ਪਰ ਡਰ ਡਰ ਹੀ ਹੈ। ਇਸ ਲਈ ਉਹ ਕੁਝ ਡਰ ਨਾਲ ਤੇ ਕੁਝ ਆਪਣਾ ਫ਼ਰਜ਼ ਸਮਝ ਕੇ ਬੁੱਧ ਦੇ ਪੈਰ ਫੜ ਕੇ ਬੋਲਿਆ, "ਮਹਾਤਮਾ ! ਉਧਰ ਭਿਆਨਕ ਡਾਕੂ ਉਂਗਲੀਮਾਲ ਰਹਿੰਦਾ ਹੈ, ਉਧਰ ਨਾ ਜਾਉ।"

ਮਹਾਤਮਾ ਹੱਸੇ ਤੇ ਪਹਿਰੇਦਾਰ ਦੇ ਸਿਰ ਤੇ ਹੱਥ ਫੇਰਦੇ ਹੋਏ ਸ਼ਾਂਤੀ ਤੇ ਹੌਂਸਲਾ ਦੇ ਕੇ ਜੰਗਲ ਵਿੱਚ ਚਲੇ ਗਏ। ਜੰਗਲ ਸੰਘਣਾ ਵੀ ਸੀ ਤੇ ਉਸ ਦੇ ਬਾਰੇ ਮਹਾਤਮਾ ਨੂੰ ਕੁਝ ਪਤਾ ਵੀ ਨਹੀਂ ਸੀ। ਇਸ ਲਈ ਪਹਿਲਾਂ ਤਾਂ ਉਨ੍ਹਾਂ ਨੂੰ ਚਲਣ ਵਿੱਚ ਥੋੜੀ ਤਕਲੀਫ ਹੋਈ, ਪਰ ਜਿਉਂ ਜਿਉਂ ਸੂਰਜ ਉੱਚਾ ਹੁੰਦਾ ਗਿਆ, ਜੰਗਲ ਦਾ ਹਨੇਰਾ ਦੂਰ ਹੋਣ ਲੱਗਾ ਤੇ ਉਨ੍ਹਾਂ ਦੇ ਰਸਤੇ ਵਿੱਚ ਵੀ ਚਾਨਣ ਹੋ ਗਿਆ।

ਦੁਪਹਿਰ ਦਾ ਵੇਲਾ ਸੀ। ਤਪਦਾ ਹੋਇਆ ਸੂਰਜ ਸਿਰ ਤੇ ਸੀ। ਚਾਰੇ ਪਾਸਿਉਂ ਦਰਖ਼ਤਾਂ ਨੇ ਛਾਂ ਕੀਤੀ ਹੋਈ ਸੀ। ਪਰ ਜੰਗਲ ਵਿੱਚ ਚਲਣਾ ਕੋਈ ਆਸਾਨ ਕੰਮ ਨਹੀਂ ਹੁੰਦਾ। ਬੁੱਧ ਵੀ ਕੁਝ ਥਕ ਗਏ ਸਨ, ਪਰ ਉਹ ਰੁਕੇ ਨਹੀਂ, ਅਗੇ ਹੀ ਵਧਦੇ ਗਏ। ਉਨ੍ਹਾਂ ਦਾ ਦਿਲ ਸੰਸਾਰ ਦੇ ਦੁਖਾਂ ਕਰ ਕੇ ਦੁਖੀ ਸੀ, ਪਰ ਉਨ੍ਹਾਂ ਨੂੰ ਆਪਣੇ ਗਿਆਨ ਕਰ ਕੇ ਵਿਸ਼ਵਾਸ ਸੀ ਕਿ ਦੁਨੀਆਂ ਦਾ ਦੁਖ ਜ਼ਰੂਰ ਦੂਰ ਹੋਵੇਗਾ। ਇਸੇ ਵਿਸ਼ਵਾਸ ਕਰ ਕੇ ਉਨ੍ਹਾਂ ਦੇ ਚਿਹਰੇ ਤੇ ਹਮੇਸ਼ਾ ਮੁਸਕਰਾਹਟ ਰਹਿੰਦੀ ਸੀ। ਉਨ੍ਹਾਂ ਦਾ ਮੱਥਾ ਹਮੇਸ਼ਾ ਚਮਕਦਾ ਸੀ।

ਆਦਮੀ ਆਦਮੀ ਨੂੰ ਮਾਰਦਾ ਕਿਉਂ ਹੈ, ਮਨੁਖ ਮਨੁਖ ਨੂੰ ਵੇਖ ਕੇ ਖ਼ੁਸ਼ ਕਿਉਂ ਨਹੀਂ ਹੁੰਦਾ – ਇਸੇ ਗੱਲ ਨੂੰ ਸੋਚਦੇ ਹੋਏ ਮਹਾਤਮਾ ਜੰਗਲ ਵਿੱਚ ਅਗੇ ਵਧੇ ਜਾ ਰਹੇ ਸਨ। ਇਕ ਦਮ ਉਨ੍ਹਾਂ ਨੇ ਕਿਸੇ ਦੀ ਸਖ਼ਤ ਤੇ ਭਾਰੀ ਆਵਾਜ਼ ਸੁਣੀ—'ਠਹਿਰ ਜਾ'।

ਪਹਿਲਾਂ ਤਾਂ ਉਨ੍ਹਾਂ ਨੇ ਠੀਕ ਤਰ੍ਹਾਂ ਨਾ ਸੁਣਿਆ ਤੇ ਉਨ੍ਹਾਂ ਦੇ ਪੈਰ ਹੌਲੀ ਹੌਲੀ ਅਗੇ ਵੀ ਵਧੇ ਕਿ ਇੰਨੇ ਵਿੱਚ ਫੇਰ ਉਹ ਹੀ ਆਵਾਜ ਸੁਣਾਈ ਦਿੱਤੀ–'ਠਹਿਰ ਜਾ।'

ਬੁੱਧ ਰੁਕ ਗਏ। ਪਿਛੇ ਮੁੜ ਕੇ ਵੇਖਿਆ ਤਾਂ ਜੰਗਲ ਦੀਆਂ ਝਾੜੀਆਂ ਚੀਰਦੀ ਹੋਈ ਭਿਆਨਕ ਡਾਕੂ ਦੀ ਮੂਰਤ ਸਾਹਮਣੇ ਆ ਖੜੀ ਹੋਈ। ਉੱਚਾ ਕਦ ਕਾਲਾ ਸਰੀਰ, ਡਰਾਵਣਾ ਚਿਹਰਾ, ਲਾਲ ਅੱਖਾਂ, ਖੜੇ ਗੁੰਝਲਦਾਰ ਵਾਲ, ਵੱਡੀਆਂ ਵੱਡੀਆਂ ਖੜੀਆਂ ਮੁੱਛਾਂ, ਲੰਮੀਆਂ ਮਜ਼ਬੂਤ ਬਾਹਵਾਂ, ਵਾਲਾਂ ਨਾਲ ਭਰਿਆ ਚੌੜਾ ਸੀਨਾ ਤੇ ਹੱਥ ਵਿੱਚ ਕਟਾਰ। ਉਹ ਕੋਈ ਇਨਸਾਨ ਨਹੀਂ, ਰਾਖਸ਼ ਲੱਗਦਾ ਸੀ। ਪਰ ਉਸ ਦੀ ਉਂਗਲੀਆਂ ਦੀ ਮਾਲਾ ਵੇਖ ਕੇ ਬੁੱਧ ਨੂੰ ਪਹਿਚਾਨਣ ਵਿੱਚ ਦੇਰ ਨਾ ਲੱਗੀ ਕਿ ਇਹ ਹੀ ਉਂਗਲੀ–ਮਾਲ ਡਾਕੂ ਹੈ।

ਮਹਾਤਮਾ ਨੇ ਆਪਣੀ ਨਜ਼ਰ ਉਸ ਤੇ ਟਿਕਾਈ। ਉਨ੍ਹਾਂ ਦੀਆਂ ਅੱਖਾਂ ਵਿੱਚ ਡਰ ਦੀ ਥਾਂ ਪਿਆਰ ਸੀ। ਉਨ੍ਹਾਂ ਨੇ ਬੜੇ ਪਿਆਰ ਨਾਲ ਉਸ ਡਰਾਵਣੇ ਡਾਕੂ ਨੂੰ ਪੁਛਿਆ, "ਮੈਂ ਤਾਂ ਠਹਿਰ ਗਿਆ, ਪਰ ਤੂੰ ਕਦੋਂ ਠਹਿਰੇਂਗ ?"

ਉਂਗਲੀਮਾਲ ਹੈਰਾਨ ਰਹਿ ਗਿਆ। ਉਸ ਦੇ ਸਾਹਮਣੇ ਆਣ ਵਾਲਿਆਂ ਦਾ ਹਮੇਸ਼ਾ ਡਰ ਨਾਲ ਸਾਹ ਸੁੱਕ ਜਾਂਦਾ ਸੀ। ਅਜ ਤਕ ਉਸ ਨੂੰ ਕੋਈ ਆਦਮੀ ਐਸਾ ਨਹੀਂ ਮਿਲਿਆ ਸੀ, ਜਿਹੜਾ ਉਸ ਦੀ ਨਜ਼ਰ ਨਾਲ ਨਜ਼ਰ ਮਿਲਾ ਕੇ ਗੱਲ ਕਰ ਸਕੇ। ਇਹ ਕੌਣ ਹੈ,

ਜਿਹੜਾ ਡਰਨਾ ਤਾਂ ਦੂਰ ਰਿਹਾ, ਬੜੀ ਸ਼ਾਂਤੀ ਨਾਲ ਮੁਸਕਰਾ ਰਿਹਾ ਹੈ। ਮਹਾਤਮਾ ਦੇ ਰੋਮ ਰੋਮ ਤੋਂ ਪਿਆਰ ਵੱਸ ਰਿਹਾ ਸੀ, ਉਨ੍ਹਾਂ ਦੀਆਂ ਅੱਖਾਂ 'ਚੋਂ ਦਇਆ ਟਪਕ ਰਹੀ ਸੀ।

ਉਹ ਫੇਰ ਬੋਲੇ, "ਬੋਲ ਕਦੋਂ ਠਹਿਰੇਂਗਾ ਤੂੰ ?"

ਉਂਗਲੀਮਾਲ ਤੇ ਮਹਾਤਮਾ ਦੇ ਸ਼ਬਦਾਂ ਦਾ ਜਾਦੂ ਜਿਹਾ ਅਸਰ ਹੋਇਆ। ਉਹ ਸਿਰ ਨੀਵਾਂ ਪਾ ਕੇ ਬੋਲਿਆ, "ਮਹਾਤਮਾ, ਮੈਂ ਤੁਹਾਡੀ ਗਲ ਨਹੀਂ ਸਮਝ ਸਕਿਆ।"



ਬੁੱਧ ਨੇ ਕਿਹਾ, "ਜੀਵਨ ਤਾਂ ਆਪਣੇ ਆਪ ਵਿੱਚ ਦੁਖ ਹੈ। ਜੀਵਨ ਤੇ ਮਰਨ ਵਿੱਚ ਆਦਮੀ ਜਕੜਿਆ ਹੈ। ਉਹ ਆਪ ਦੁਖ ਹੈ, ਫੇਰ ਤੂੰ ਆਪਣੇ ਕਾਰਨਾਮਿਆਂ ਨਾਲ ਇਸ ਨੂੰ ਹੋਰ ਕਿਉਂ ਵਧਾ ਰਿਹਾ ਹੈਂ ? ਬੁੱਧ ਹੋ ਕੇ ਮੈਂ ਤਾਂ ਇਸ ਬੰਧਨ ਤੋਂ ਛੁਟ ਗਿਆ ਹਾਂ, ਪਰ ਤੂੰ ਜੋ ਇਸ ਤਰ੍ਹਾਂ ਮਾਰ ਕਾਟ ਕਰ ਰਿਹਾ ਹੈਂ, ਇਸ ਤੋਂ ਕਦੋਂ ਛੁਟਕਾਰਾ ਪਾਏਂਗਾ ?"

ਡਾਕੂ ਜਿਸ ਨੇ ਕਦੇ ਡਰ ਜਾਣਿਆ ਨਹੀਂ ਸੀ, ਜਿਸ ਤੋਂ ਸਾਰੀ ਦੁਨੀਆਂ ਡਰ ਨਾਲ ਕੰਬਦੀ ਸੀ, ਅਜ ਆਪ ਮਹਾਤਮਾ ਨੂੰ ਵੇਖ ਕੇ ਕੰਬ ਰਿਹਾ ਸੀ। ਇਕ ਦਮ ਉਹ ਮਹਾਤਮਾ ਦੇ ਚਰਨਾਂ ਤੇ ਡਿੱਗ ਪਿਆ ਤੇ ਕਹਿਣ ਲੱਗਾ, "ਮਹਾਤਮਾ, ਮੈਨੂੰ ਰਾਹ ਵਿਖਾਓ। ਮੇਰੇ ਸਾਹਮਣੇ ਤਾਂ ਹਨੇਰਾ ਹੀ ਹਨੇਰਾ ਹੈ।"

ਬੁੱਧ ਨੇ ਉਸ ਨੂੰ ਉਪਦੇਸ਼ ਦਿੱਤਾ, ਤੇ ਸ਼ਾਂਤੀ ਤੇ ਦਇਆ ਦਾ ਪਾਠ ਪੜ੍ਹਾਇਆ। ਉਸ ਨੂੰ ਆਪਣਾ ਚੇਲਾ ਬਣਾ ਲਿਆ। ਇਹ ਸੱਚਾਈ, ਦਇਆ ਤੇ ਪਿਆਰ ਦੀ ਜ਼ੁਲਮ ਤੇ ਨਫ਼ਰਤ ਉਤੇ ਜਿੱਤ ਸੀ। ਡਾਕੂ ਕੋਲ ਭਾਲਾ ਸੀ, ਤਲਵਾਰ ਸੀ, ਮਹਾਤਮਾ ਨਿਹੱਥਾ ਸੀ। ਪਰ ਉਸ ਦੇ ਕੋਲ ਸੰਸਾਰ ਨੂੰ ਮਿੱਤਰ ਬਣਾ ਲੈਣ ਵਾਲਾ ਪਿਆਰ ਸੀ, ਦਇਆ ਸੀ ।

## ਅਭਿਆਸ

I. ਦੱਸੋ ਭਲਾ :—

1. ਉਂਗਲੀਮਾਲ ਕੌਣ ਸੀ ? ਉਸ ਦਾ ਇਹ ਨਾਂ ਕਿਉਂ ਪਿਆ ?
2. ਜਿਥੋਂ ਜੰਗਲ ਸ਼ੁਰੂ ਹੁੰਦਾ ਸੀ, ਉਥੇ ਪਹਿਰੇਦਾਰ ਕਿਉਂ ਰਖਿਆ ਗਿਆ ਸੀ ?
3. ਉਂਗਲੀਮਾਲ ਕਿਸ ਉਦੇਸ਼ ਨਾਲ ਬੁੱਧ ਦਾ ਰਸਤਾ ਰੋਕ ਕੇ ਖੜਾ ਹੋ ਗਿਆ ?
4. ਡਰਾਵਣੇ ਤੇ ਹਥਿਆਰ ਲਏ ਹੋਏ ਡਾਕੂ ਨੇ ਨਿਹੱਥੇ ਮਹਾਤਮਾ ਤੋਂ ਹਾਰ ਕਿਉਂ ਮੰਨ ਲਈ ?
5. ਬੁੱਧ ਨੇ ਉਂਗਲੀਮਾਲ ਦੀ ਕਿਹੜੀ ਭੁਲ ਦੱਸੀ ?
6. ਉਂਗਲੀਮਾਲ ਬੁੱਧ ਦਾ ਸ਼ਿਸ਼ ਕਿੰਜ ਬਣਿਆ ?

II. ਵਾਕ ਬਣਾਓ :—

ਨਾਲਾਇਕ, ਹੌਂਸਲਾ, ਅਤਿਆਚਾਰ, ਜਾਇਦਾਦ, ਦੇਹ, ਇਲਾਕਾ, ਕਾਰਨਾਮੇ, ਪਹਿਰੇਦਾਰ, ਖ਼ਬਰਦਾਰ, ਫ਼ਰਚ, ਭਿਆਨਕ, ਸੰਘਣਾ, ਗਿਆਨ, ਵਿਸ਼ਵਾਸ, ਮੁਸਕਰਾਹਟ, ਬੰਧਨ, ਹਨੇਰਾ ।

III. ਖ਼ਾਲੀ ਥਾਂਵਾਂ ਭਰੋ :—

1. ਰਾਜਾ ਪ੍ਰਸੇਨਜੀਤ ਆਪਣੇ ਪੁਤਰ ... ... ਤੇ ਡਾਕੂ ......... ਤੋਂ ਬਹੁਤ ਦੁਖੀ ਸੀ ।
2. ਉਂਗਲੀਮਾਲ ਬੜਾ ......... ਡਾਕੂ ਸੀ ।
3. ਉਸ ਨੇ ਇਹ ਪ੍ਰਣ ਕੀਤਾ ਸੀ ਕਿ ਮੈਂ ......... ਆਦਮੀਆਂ ਨੂੰ ਮਾਰਾਂਗਾ ।
4. ਉਂਗਲੀਆਂ ਦੀ ਮਾਲਾ ਪਾਣ ਕਰ ਕੇ ਉਸ ਦਾ ਨਾਂ ......... ਹੋ ਗਿਆ ।
5. ਪਹਿਰੇਦਾਰ ਨੇ ......... ਨੂੰ ਜੰਗਲ ਵਿੱਚ ਜਾਣ ਤੋਂ ਰੋਕਿਆ ।
6. ਉਂਗਲੀਮਾਲ ਕੋਈ ਇਨਸਾਨ ਨਹੀਂ ਬਲਕਿ ......... ਲਗਦਾ ਸੀ ।
7. ਮਹਾਤਮਾ ਦੀਆਂ ਅੱਖਾਂ ਵਿੱਚ ਡਰ ਦੀ ਥਾਂ ......... ਸੀ ।
8. ਉਂਗਲੀਮਾਲ ਮਹਾਤਮਾ ਦੇ ਪੈਰਾਂ ਤੇ ਡਿਗ ਪਿਆ ਤੇ ਕਹਿਣ ਲੱਗਾ, ਮੇਰੇ ਸਾਹਮਣੇ ......... ਹੀ ......... ਹੈ ।

IV. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ ।

V. ਕਾਲ ਕਿਸ ਨੂੰ ਕਹਿੰਦੇ ਹਨ ? ਇਹ ਕਿੰਨੀ ਪਰਕਾਰ ਦੇ ਹੁੰਦੇ ਹਨ ? ਆਪਣੇ ਪਾਠ ਵਿੱਚੋਂ ਉਦਾਹਰਣਾਂ ਦੇ ਕੇ ਸਪਸ਼ਟ ਕਰੋ ।

# ਛੱਤੋ ਦੀ ਬੇਰੀ



ਉਹ ਕਿਧਰ ਗਏ ਦਿਹਾੜੇ ?
ਜਦ ਛੱਤੋ ਦੇ ਪਿਛਵਾੜੇ,
ਸਾਂ ਬੇਰ ਛੱਤੋ ਦੇ ਢਾਂਹਦੇ,
ਹੱਸ ਹੱਸ ਕੇ ਗਾਲ੍ਹਾਂ ਖਾਂਦੇ।
ਕਰ ਲਾਗੇ ਲਾਗੇ ਸਿਰੀਆਂ,
ਉਹ ਬੇਰੀ ਥੱਲੇ ਬਹਿਣਾ।
ਥੋੜੀ ਜਿਹੀ ਘੁਰ ਘੁਰ ਮਗਰੋਂ,
ਫਿਰ ਜਾ ਛੱਤੋ ਨੂੰ ਕਹਿਣਾ :
'ਛੇਤੀ ਕਰ ਬੇਬੇ ਛੱਤੋ।
ਤੈਨੂੰ ਸੱਦਦੀ ਭੂਆ ਸੱਤੋ।'

ਉਸ ਜਾਣਾ ਹੌਲੀ ਹੌਲੀ,
ਅਸਾਂ ਕਰ ਕੇ ਫੁਰਤੀ ਛੁਹਲੀ,
ਗਾਲ੍ਹੜ ਵਾਂਗੂ ਚੜ੍ਹ ਜਾਣਾ,
ਬੇਰਾਂ ਦਾ ਮੀਂਹ ਵਰ੍ਹਾਣਾ।
ਆਪੀਂ ਤਾਂ ਚੁਣ ਚੁਣ ਖਾਣੇ,
ਛਹਰਾਂ ਨੂੰ ਦਬਕੇ ਲਾਣੇ:
ਬੱਚੂ ਹਰਨਾਮਿਆ ਖਾ ਲੈ!
ਸੰਤੂ! ਡੱਬਾਂ ਵਿੱਚ ਪਾ ਲੈ!
ਖਾ ਖੂ ਕੇ ਥੱਲੇ ਲਹਿਣਾ
ਫਿਰ ਬਣ ਵਰਤਾਵੇ ਬਹਿਣਾ
ਕੁਝ ਵੰਡ ਕਰਾਈ ਲੈਣੀ,
ਕੁਝ ਕੰਡੇ ਚੁਭਾਈ ਲੈਣੀ।
ਫਿਰ ਚੀਕ ਚਿਹਾੜਾ ਪਾਣਾ,
ਉਤੋਂ ਛੱਤੋ ਦਾ ਆ ਜਾਣਾ।
ਉਸ ਝੂਠੀ ਮੂਠੀ ਕੁਟਣਾ,
ਉਸ ਝੂਠੀ ਮੂਠੀ ਰੋਣਾ।
ਉਸ ਧੌਣ ਅਸਾਡੀ ਛੱਡਣੀ,
ਅਸਾਂ ਟੱਪ ਕੇ ਪਰਾਂ ਖਲ੍ਹੋਣਾ।
ਉਸ ਗਾਲਾਂ ਦੇਣੀਆਂ ਖਲ੍ਹ ਕੇ,
ਅਸਾਂ ਗਾਉਣਾ ਅਗੋਂ ਰਲ ਕੇ:
'ਛੱਤੋ ਮਾਈ ਦੀਆਂ ਗਾਲਾਂ
ਹਨ ਦੁੱਧ ਤੇ ਘਿਓ ਦੀਆਂ ਨਾਲਾਂ।'

—ਮੋਹਨ ਸਿੰਘ

(ਸਾਵੇ ਪੱਤਰ)

## ਅਭਿਆਸ

I. ਦੱਸੋ ਭਲਾ :—

1. ਕਵੀ ਆਪਣੇ ਬਚਪਨ ਦੀਆਂ ਘਟਨਾਵਾਂ ਕਿਸ ਤਰ੍ਹਾਂ ਯਾਦ ਕਰਦਾ ਹੈ ?
2. ਬੱਚੇ ਜਦੋਂ ਸ਼ਰਾਰਤ ਕਰਦੇ ਤਾਂ ਛੱਤੋ ਉਨ੍ਹਾਂ ਨੂੰ ਕਿਵੇਂ ਡਾਂਟਦੀ ਸੀ ?
3: ਛੱਤੋ ਦੀਆਂ ਗਾਲਾਂ ਦਾ ਬੱਚੇ ਬੁਰਾ ਕਿਉਂ ਨਹੀਂ ਸਨ ਮੰਨਦੇ ?

II. ਇਸ ਕਵਿਤਾ ਨੂੰ ਜ਼ਬਾਨੀ ਯਾਦ ਕਰੋ ।

III. ਕਵਿਤਾ ਦਾ ਭਾਵ ਆਪਣੇ ਸ਼ਬਦਾਂ ਵਿੱਚ ਲਿਖੋ ।

# ਜੰਗਲੀ ਸੂਰ ਦਾ ਮੁਕਾਬਲਾ

ਪੋਹ ਮਹੀਨੇ ਦੇ ਆਖ਼ਰੀ ਦਿਨਾਂ ਦੀ ਗੱਲ ਹੈ। ਸ਼ਾਮ ਦਾ ਵੇਲਾ ਸੀ। ਬੰਦੂਕ ਵਿੱਚ ਚਾਰ ਕਾਰਤੂਸ ਭਰ ਕੇ ਸਿਪਾਹੀ ਦੀ ਵਰਦੀ ਵਿੱਚ ਮੈਂ ਤੁਰਿਆ ਜਾ ਰਿਹਾ ਸੀ। ਇੰਨੇ ਵਿੱਚ ਇਕ ਨਾਲਾ ਨਜ਼ਰ ਆਇਆ। ਨਾਲੇ ਕੋਲ ਪਹੁੰਚਿਆ ਹੀ ਸੀ ਕਿ ਮੈਂ ਵੇਖਿਆ ਥੋੜੀ ਦੂਰ ਤੇ ਇਕ ਬਹੁਤ ਵੱਡਾ ਸੂਰ ਜਾ ਰਿਹਾ ਸੀ। ਸੂਰ ਨੂੰ ਵੇਖ ਕੇ ਮੈਨੂੰ ਜੋਸ਼ ਆ ਗਿਆ। ਬੰਦੂਕ ਨੂੰ ਝੱਟ ਮੋਢੇ ਤੋਂ ਲਾਹ ਕੇ ਨਾਲੀ ਵਿੱਚ ਕਾਰਤੂਸ ਪਹੁੰਚਾਇਆ। ਖੜਖੜ ਦੀ ਆਵਾਜ਼ ਸੁਣ ਕੇ ਸੂਰ ਨੇ ਮੁੜ ਕੇ ਮੇਰੇ ਵਲ ਵੇਖਿਆ। ਉਹ ਥੋੜਾ ਰੁਕਿਆ ਤੇ ਫੇਰ ਕੁਝ ਤੇਜ਼ੀ ਨਾਲ ਨਾਲੇ ਦੇ ਅੰਦਰ ਚਲਾ ਗਿਆ। ਉਸ ਨੂੰ ਅਗੇ ਵਧਣ ਤੋਂ ਰੋਕਣ ਲਈ ਦੋ ਆਦਮੀਆਂ ਨੂੰ ਉਸ ਪਾਸੇ ਭੇਜਿਆ। ਮੈਂ ਵੀ ਬੰਦੂਕ ਦਾ ਨਿਸ਼ਾਨਾ ਲਾ ਕੇ ਬੈਠ ਗਿਆ। ਅੰਦਰੋਂ ਇਹ ਵੀ ਡਰ ਸੀ ਕਿ ਜੇ ਗੋਲੀ ਦਾ ਨਿਸ਼ਾਨਾ ਠੀਕ ਨਾ ਲੱਗਾ ਤਾਂ ਸੂਰ ਚੀਰ ਕੇ ਟੁਕੜੇ ਟੁਕੜੇ ਕਰ ਦੇਵੇਗਾ। ਥੋੜੀ ਦੇਰ ਬਾਅਦ ਵੇਖਿਆ ਕਿ ਇਕ ਭਾਰੀ ਜਿਹੀ ਚੱਟਾਨ ਖੇਤ ਵਿੱਚੋਂ ਦੀ ਦੌੜੀ ਜਾ ਰਹੀ ਹੈ। ਮੈਂ ਖੜਾ ਹੋ ਗਿਆ। ਨਿਸ਼ਾਨਾ ਲਾ ਕੇ ਗੋਲੀ ਚਲਾਈ। 'ਘੁਰ' ਤੇ 'ਕੀਂ' ਕਰ ਕੇ ਸੂਰ ਭਜਿਆ। ਅਸੀਂ ਉਸ ਦਾ ਪਿਛਾ ਕੀਤਾ। ਅੰਦਾਜ਼ੇ ਨਾਲ ਇਕ ਸੰਘਣੀ ਝਾੜੀ ਦੇ ਕੋਲੋਂ ਦੀ ਲੰਘਣ ਲੱਗੇ ਤਾਂ ਕਰਾਹੁਣ ਦੀ ਆਵਾਜ਼ ਆਈ। ਅਸੀਂ ਛੇੜਖ਼ਾਨੀ ਕਰਨਾ ਠੀਕ ਨਾ ਸਮਝਿਆ ਤੇ ਅਗਲੇ ਦਿਨ ਫੇਰ ਉਥੇ ਆਉਣ ਦਾ ਫ਼ੈਸਲਾ ਕੀਤਾ।

ਦੂਜੇ ਦਿਨ ਸੂਰਜ ਨਿਕਲਣ ਤਕ ਅਸੀਂ ਉਥੇ ਪਹੁੰਚ ਗਏ। ਨਾਲ ਪਿੰਡ ਦੇ ਦੋ ਕੁੱਤੇ ਵੀ ਲੈ ਗਏ, ਤਾਂ ਜੋ ਜ਼ਰੂਰਤ ਪੈਣ ਤੇ ਉਹ ਸੂਰ ਨੂੰ ਝਾੜੀ ਤੋਂ ਬਾਹਰ ਕਢ ਸਕਣ ਜਾਂ ਉਸ ਨੂੰ ਦੌੜਨ ਤੋਂ ਰੋਕ ਸਕਣ। ਉਥੇ ਜਾ ਕੇ ਵੇਖਿਆ ਤਾਂ ਝਾੜੀ ਵਿੱਚ ਚੁਪ ਚਾਪ ਸੀ। ਜਿਧਰੋਂ ਸੂਰ ਅੰਦਰ ਗਿਆ ਸੀ, ਉਥੇ ਖ਼ੂਨ ਦੀ ਧਾਰ ਸੀ। ਖ਼ੂਨ ਤਾਜ਼ਾ ਨਹੀਂ ਸੀ। ਸੋਚਿਆ, ਸੂਰ ਮਰਿਆ ਪਿਆ ਹੋਵੇਗਾ। ਮੈਂ ਉਤੋਂ ਇਕ ਢੇਲਾ ਸੁਟਿਆ। 'ਘੁਰ ਘੁਰ' ਕਰਦਾ ਹੋਇਆ ਸੂਰ ਨਿਕਲ ਕੇ ਭਜਿਆ। ਉਸ ਦੇ ਨਿਕਲਦਿਆਂ ਹੀ ਪਿੰਡ ਵਾਲਿਆਂ ਨੇ 'ਹੋ ਹਾ' ਦਾ ਸ਼ੋਰ ਮਚਾਇਆ। ਕੁੱਤਿਆਂ ਦਾ ਵੀ ਹੌਂਸਲਾ ਵਧਿਆ ਤੇ ਤਿੰਨ ਟੰਗਾਂ ਵਾਲੇ ਜ਼ਖ਼ਮੀ ਸੂਰ ਨੂੰ ਉਨ੍ਹਾਂ ਨੇ ਜਾ ਫੜਿਆ। ਇਕ ਨੇ ਤਾਂ ਪਿਛੋਂ ਦੀ ਹਮਲਾ ਕੀਤਾ, ਦੂਜੇ ਨੇ ਉਸ ਨੂੰ ਅਗੋਂ ਦੀ ਰੋਕਣਾ ਚਾਹਿਆ। ਉਹ ਅਗੋਂ ਦੀ ਜਾ ਕੇ ਜਿਉਂ ਹੀ ਸੂਰ ਦੀ ਵੱਖੀ ਵਿੱਚ ਮੂੰਹ ਮਾਰਨ ਲੱਗਾ ਕਿ ਸੂਰ ਨੇ ਮੁੜ ਕੇ ਉਸ ਨੂੰ ਮੂੰਹ ਵਿੱਚ ਦਬਾ ਲਿਆ ਤੇ ਵੇਖਦਿਆਂ ਵੇਖਦਿਆਂ 'ਕਚ ਕਚ ਕਚ' ਕਰ ਕੇ ਉਸ ਨੇ ਕੁੱਤੇ ਨੂੰ ਮਾਰ ਸੁਟਿਆ। ਉਸ ਕੁੱਤੇ ਦੀਆਂ ਚੀਕਾਂ ਸੁਣ ਕੇ ਦੂਜਾ ਕੁੱਤਾ ਵੀ ਹਿੰਮਤ ਹਾਰ ਗਿਆ ਤੇ ਦੂਰ ਜਾ ਕੇ ਭੌਂਕਣ ਲੱਗ ਪਿਆ।

ਕੁੱਤੇ ਨੂੰ ਹੌਂਕਦਾ ਛੱਡ ਕੇ ਸੂਰ ਅਗੇ ਵਲ ਭਜਿਆ। ਲੋਕ ਉਸ ਦੇ ਪਿਛੇ ਪਿਛੇ ਦੌੜਨ ਲੱਗੇ। ਮੈਂ ਵੀ ਸੂਰ ਦੇ ਪਿਛੇ ਨਠਿਆ। ਦੌੜ ਕੇ ਲੋਕਾਂ ਨੂੰ ਫੜਿਆ ਤੇ ਉਨ੍ਹਾਂ ਨੂੰ ਕਿਹਾ, "ਤੁਸੀਂ ਸਾਰੇ ਮੇਰੇ ਤੋਂ ਇਕ ਫ਼ਰਲਾਂਗ ਪਿਛੇ ਚਲੋ, ਤਾਂ ਜੋ ਮੈਂ ਸੂਰ ਨੂੰ ਮਾਰ ਸਕਾਂ। ਇਸ ਨਸ ਭਜ ਵਿੱਚ ਸੂਰ ਵੀ ਹੱਥ ਨਹੀਂ ਆਏਗਾ ਤੇ ਕਿਸੇ ਆਦਮੀ ਦੀ ਜਾਨ ਵੀ ਚਲੀ ਜਾਏਗੀ।" ਲੋਕਾਂ ਨੂੰ ਆਖ਼ਰ ਪਿਛੇ ਰੁਕਣਾ ਪਿਆ। ਅਖ਼ੀਰ ਡੇਢ ਘੰਟੇ ਦੇ ਬਾਅਦ ਅਸੀਂ ਸੰਘਣੇ ਜੰਗਲ ਦੀ ਇਕ ਸੁਨਸਾਨ ਥਾਂ ਤੇ ਪਹੁੰਚੇ। ਪੈਰਾਂ ਦੇ ਨਿਸ਼ਾਨ ਇਕ ਪੀਲੂ ਦੀ ਝਾੜੀ ਵਲ ਗਏ ਸਨ। "ਹੋ ਸਕਦਾ ਹੈ ਕਿ ਸੂਰ ਨੇ

ਇਥੇ ਆਰਾਮ ਕੀਤਾ ਹੋਏ ।" ਇਹ ਕਹਿ ਕੇ ਮੈਂ ਆਪਣੇ ਸਾਥੀ ਖੋਜੀ ਨੂੰ ਅੱਗੇ ਵਧਣ ਤੋਂ ਰੋਕਿਆ। ਉਹ ਝਾੜੀ ਇਕ ਵੱਡੇ ਨਾਲੇ ਦੇ ਨਾਲ ਨਾਲ ਸੀ।

ਨਾਲੇ ਦੇ ਉਪਰ ਬੰਨ੍ਹ ਬਣਿਆ ਹੋਇਆ ਸੀ, ਇਸ ਲਈ ਉਸ ਪਾਸੇ ਤਾਂ ਹਿਮਾਲਾ ਜਿਹੀ ਰੁਕਾਵਟ ਸੀ। ਉਧਰ ਸੂਰ ਦੜ੍ਹ ਨਹੀਂ ਸੀ ਸਕਦਾ। ਉਸ ਦੇ ਨਿਕਲਣ ਦਾ ਇਕੋ ਹੀ ਰਸਤਾ ਸੀ, ਉਹ ਅਸੀਂ ਘੇਰ ਲਿਆ ਸੀ। ਇਕ ਆਦਮੀ ਨੂੰ ਮੈਂ ਉਪਰੋਂ ਝਾੜੀ ਵਿੱਚ ਰੋੜਾ ਸੁਟਣ ਲਈ ਤੇ ਸ਼ੋਰ ਕਰ ਕੇ ਸੂਰ ਨੂੰ ਬਾਹਰ ਕਢਣ ਲਈ ਭੇਜ ਦਿੱਤਾ। ਤਿੰਨ ਆਦਮੀ ਨਾਲੇ ਦੇ ਇਕ ਪਾਸੇ ਭਾਲੇ ਲੈ ਕੇ ਖੜੇ ਹੋ ਗਏ ਤੇ ਤਿੰਨ ਦੂਜੇ ਪਾਸੇ। ਸਭ ਤੋਂ ਅਗੇ ਮੈਂ ਬੰਦੂਕ ਲੈ ਕੇ ਖੜਾ ਹੋ ਗਿਆ। ਸੂਰ ਉਥੋਂ ਸਿਰਫ ਨਾਲੇ ਵਾਲੇ ਰਸਤਿਉਂ ਹੋ ਕੇ ਨਿਕਲ ਸਕਦਾ ਸੀ। ਜੇ ਗੋਲੀ ਨਾ ਵੀ ਲੱਗੀ ਤਾਂ ਛੇ ਭਾਲੇ ਵਾਲਿਆਂ ਵਿੱਚੋਂ ਇਕ ਦੋ ਦੇ ਭਾਲੇ ਤਾਂ ਜ਼ਰੂਰ ਉਸ ਨੂੰ ਲਗਣਗੇ ਤੇ ਇੰਨੀ ਦੇਰ ਵਿੱਚ ਉਹ ਕਾਬੂ ਕਰ ਲਿਆ ਜਾਵੇਗਾ।



ਉੱਤੋਂ ਰੋੜੇ ਤੇ ਪੱਥਰ ਪਏ। ਝਾੜੀ ਵਿੱਚ ਕੁਝ ਹਲਚਲ ਹੋਈ। ਸੂਰ ਨਿਕਲਿਆ। ਬੰਦੂਕ ਚਲੀ ਤੇ ਸੂਰ ਦੀ ਪਿੱਠ ਤੇ ਗੋਲੀ ਲੱਗੀ। ਪਿਛਲੀਆਂ ਲੱਤਾਂ ਦੇ ਸਹਾਰੇ ਉਹ ਥੋੜਾ ਬੈਠਿਆ ਤੇ ਚੰਘਿੜਾਇਆ ਤੇ ਫੇਰ ਭਜਣ ਦੀ ਕੋਸ਼ਿਸ਼ ਵਿੱਚ ਮੇਰੇ ਤੇ ਝਪਟਿਆ। ਦੂਜੀ ਗੋਲੀ ਚਲਾਣ ਦਾ ਮੌਕਾ ਹੀ ਨਾ ਮਿਲਿਆ ਤੇ ਉਸ ਨੇ ਮੇਰੇ ਕੋਲ ਆ ਕੇ ਥੂਥਣੀ ਉਪਰ ਕੀਤੀ। ਖੱਬੀ ਲੱਤ ਤੇ ਉਸ ਦੇ ਦੰਦ ਲੱਗੇ। ਦਰਦ ਨਾਲ ਮੇਰੀ ਚੀਕ ਨਿਕਲ ਗਈ।

ਦੋ ਮਿੰਟ ਦੀ ਬੇਹੋਸ਼ੀ ਦੇ ਬਾਅਦ ਵੇਖਿਆ ਤਾਂ ਮੇਰੇ ਤੋਂ ਚਾਰ ਪੰਜ ਗਜ਼ ਦੂਰ ਭਾਲਿਆਂ ਨਾਲ ਵਿੰਨ੍ਹਿਆ ਸੂਰ ਪਿਆ ਸੀ। ਮੇਰੇ ਤੇ ਹਮਲਾ ਕਰਦਿਆਂ ਹੀ ਭਾਲਿਆਂ ਦੇ ਤੇਜ਼ ਫਲ ਸੂਰ ਦੇ ਸਰੀਰ ਵਿੱਚ ਵਿੰਨ੍ਹੇ ਗਏ। ਗੋਲੀ ਨਾਲ ਹੀ ਉਹ ਅਧਮੋਇਆ ਹੋ ਗਿਆ ਸੀ, ਭਾਲਿਆਂ ਨਾਲ ਤਾਂ ਉਸ ਦਾ ਖਾਤਮਾ ਹੀ ਹੋ ਗਿਆ।

ਇਕ ਪਾਸੇ ਕਰਵਟ ਲੈ ਕੇ ਮੈਂ ਕਰਾਹ ਰਿਹਾ ਸੀ ਤੇ ਲੱਤ ਵਿੱਚੋਂ ਨਿਕਲਣ ਵਾਲੇ ਖ਼ੂਨ ਦੇ ਪਰਨਾਲੇ ਨੂੰ ਰੋਕਣ ਲਈ ਕਪੜਾ ਬੰਨ੍ਹਵਾ ਰਿਹਾ ਸੀ। ਸੂਰ ਦੇ ਦੰਦ ਹੱਡੀ ਤੱਕ ਨਹੀਂ ਪਹੁੰਚੇ ਸਨ, ਇਸ ਲਈ ਖ਼ੂਨ ਰੁਕ ਜਾਣ ਤੇ ਕੋਈ ਡਰ ਵਾਲੀ ਗਲ ਨਹੀਂ ਸੀ।

## ਅਭਿਆਸ

**I. ਦੱਸੋ ਭਲਾ :—**

1. ਸੂਰ ਆਪਣੇ ਕਿਸ ਅੰਗ ਤੋਂ ਸ਼ਸਤਰ ਦਾ ਕੰਮ ਲੈਂਦਾ ਹੈ ਤੇ ਕਿਸ ਤਰ੍ਹਾਂ ?
2. ਸੂਰ ਦਾ ਪਿਛਾ ਕਰਦੇ ਹੋਏ ਕਿਸ ਨੂੰ ਆਪਣੀ ਜਾਨ ਗਵਾਉਣੀ ਪਈ ਤੇ ਕਿਉਂ ?
3. ਸ਼ਿਕਾਰੀ ਨੇ ਸ਼ਾਮ ਵੇਲੇ ਝਾੜੀ ਵਿੱਚ ਛੁਪੇ ਜ਼ਖ਼ਮੀ ਸੂਰ ਨਾਲ ਛੇੜਖਾਨੀ ਕਰਨਾ ਕਿਉਂ ਨਾ ਠੀਕ ਸਮਝਿਆ ?

4. "ਕੁੱਤਿਆਂ ਨੇ ਤਿੰਨ ਟੰਗਾਂ ਵਾਲੇ ਸੂਰ ਨੂੰ ਜਾ ਫੜਿਆ" ਇਸ ਦਾ ਕੀ ਭਾਵ ਹੈ ?

5. ਸ਼ਿਕਾਰ ਖੇਡਣ ਵਕਤ ਕਦੋਂ ਬੰਦੂਕ ਕੰਮ ਨਹੀਂ ਆਉਂਦੀ ਤੇ ਭਾਲੇ ਕੰਮ ਆਉਂਦੇ ਹਨ ?

II. ਵਾਕ ਬਣਾਓ :—

ਕਾਰਤੂਸ, ਨਿਸ਼ਾਨਾ, ਛੇੜਖਾਨੀ, ਘੁਰ ਘੁਰ, ਰੋੜਾ, ਹਲਚਲ, ਬੇਹੋਸ਼ੀ, ਵਿੰਨ੍ਹਣਾ, ਖ਼ਾਤਮਾ, ਪਰਨਾਲਾ ।

III. ਜੰਗਲੀ ਸੂਰ ਦਾ ਸ਼ਿਕਾਰੀ ਨੇ ਕਿਸ ਤਰ੍ਹਾਂ ਮੁਕਾਬਲਾ ਕੀਤਾ ਤੇ ਉਸ ਦਾ ਖ਼ਾਤਮਾ ਕੀਤਾ ? ਇਸ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ ।

IV. (1) ਕਿਰਿਆ ਕਿਸ ਨੂੰ ਕਹਿੰਦੇ ਹਨ ?

ਅਕਰਮਕ ਕਿਰਿਆ ਸਕਰਮਕ ਕਿਰਿਆ ਤੋਂ ਕਿਸ ਤਰ੍ਹਾਂ ਵਖਰੀ ਹੈ ?

(2) ਇਨ੍ਹਾਂ ਮੁਹਾਵਰਿਆ ਦੇ ਅਰਥ ਦਸ ਕੇ ਆਪਣੇ ਵਾਕਾਂ ਵਿੱਚ ਵਰਤੋ :—

ਜਾਨ ਤੇ ਖੇਡਣਾ, ਅੱਖਾਂ ਅਗੇ ਹਨੇਰਾ ਛਾਣਾ, ਨੱਕ ਵਿੱਚ ਦਮ ਕਰਨਾ, ਲੋਹਾ ਲੈਣਾ, ਪਿੱਠ ਦਿਖਾਣਾ ।

# ਬਚਪਨ ਦੀ ਝਾਕੀ

ਮੇਰਾ ਬਚਪਨ ਵੱਡਿਆਂ ਦੀ ਦੇਖ ਰੇਖ ਵਿੱਚ ਗੁਜ਼ਰਿਆ ਤੇ ਉਸ ਵਕਤ ਕੋਈ ਵੀ ਮਹੱਤਵ ਪੂਰਨ ਘਟਨਾ ਨਹੀਂ ਹੋਈ। ਮੈਂ ਆਪਣੇ ਚਾਚੇ ਦੇ ਪੁਤਰ ਭਰਾਵਾਂ ਦੀਆਂ ਗਲਾਂ ਸੁਣਦਾ, ਪਰ ਹਮੇਸ਼ਾਂ ਸਾਰੀਆਂ ਗੱਲਾਂ ਮੇਰੀ ਸਮਝ ਵਿੱਚ ਆ ਜਾਂਦੀਆਂ ਹੋਣ, ਇਹ ਗੱਲ ਨਹੀਂ ਸੀ। ਅਕਸਰ ਇਹ ਗੱਲਾਂ ਅੰਗਰੇਜ਼ ਤੇ ਯੂਰੇਸ਼ੀਅਨ ਲੋਕਾਂ ਦੇ ਆਕੜ ਵਾਲੇ ਸੁਭਾ ਤੇ ਹਿੰਦੁਸਤਾਨੀਆਂ ਨਾਲ ਬਦਸਲੂਕੀ ਦੇ ਬਾਰੇ ਹੁੰਦੀਆਂ ਸਨ ਤੇ ਇਸ ਗੱਲ ਦੀ ਚਰਚਾ ਹੁੰਦੀ ਰਹਿੰਦੀ ਸੀ ਕਿ ਹਰ ਹਿੰਦੁਸਤਾਨੀ ਦਾ ਇਹ ਫ਼ਰਜ਼ ਹੋਣਾ ਚਾਹੀਦਾ ਹੈ ਕਿ ਉਹ ਇਸ ਹਾਲਤ ਦਾ ਮੁਕਾਬਲਾ ਕਰੇ ਤੇ ਇਸ ਨੂੰ ਬਿਲਕੁਲ ਵੀ ਬਰਦਾਸ਼ਤ ਨਾ ਕਰੇ। ਹਾਕਮਾਂ ਤੇ ਆਮ ਲੋਕਾਂ ਵਿੱਚ ਟੱਕਰ ਹੁੰਦੀ ਸੀ ਤੇ ਉਨ੍ਹਾਂ ਦੀਆਂ ਖ਼ਬਰਾਂ ਆਏ ਦਿਨ ਸੁਣਨ ਨੂੰ ਮਿਲਦੀਆਂ। ਉਸ ਤੇ ਵੀ ਖੂਬ ਚਰਚਾ ਹੁੰਦੀ ਸੀ। ਇਹ ਇਕ ਆਮ ਗੱਲ ਸੀ ਕਿ ਜਦੋਂ ਕੋਈ ਅੰਗਰੇਜ਼ ਕਿਸੇ ਹਿੰਦੁਸਤਾਨੀ ਦਾ ਕਤਲ ਕਰ ਦੇਂਦਾ ਤਾਂ ਅੰਗਰੇਜ਼ ਜਿਊਰੀ ਉਸ ਨੂੰ ਬਰੀ ਕਰ ਦੇਂਦੀ ਸੀ। ਇਹ ਗਲ ਸਭ ਨੂੰ ਬੜੀ ਬੁਰੀ ਲਗਦੀ ਸੀ। ਰੇਲ ਗੱਡੀਆਂ ਵਿੱਚ ਯੂਰਪੀਅਨ ਲੋਕਾਂ ਲਈ ਡੱਬੇ ਰਿਜ਼ਰਵ ਹੁੰਦੇ ਸਨ ਤੇ ਗੱਡੀ ਵਿੱਚ ਚਾਹੇ ਕਿੰਨੀ ਵੀ ਭੀੜ ਹੋਏ, ਭੀੜ ਅਕਸਰ ਹੁੰਦੀ ਹੀ ਸੀ, ਕੋਈ ਹਿੰਦੁਸਤਾਨੀ ਉਨ੍ਹਾਂ ਵਿੱਚ ਸਫ਼ਰ ਨਹੀਂ ਕਰ ਸਕਦਾ ਸੀ, ਚਾਹੇ ਉਹ ਖਾਲੀ ਪਏ ਰਹਿਣ। ਜਿਹੜੇ ਡੱਬੇ ਰਿਜ਼ਰਵ ਨਹੀਂ ਹੁੰਦੇ ਸਨ, ਉਨ੍ਹਾਂ ਤੇ ਵੀ ਅੰਗਰੇਜ਼ ਆਪਣਾ ਕਬਜ਼ਾ ਕਰ ਲੈਂਦੇ ਸਨ ਤੇ ਕਿਸੇ ਹਿੰਦੁਸਤਾਨੀ ਨੂੰ ਅੰਦਰ ਜਾਣ ਨਹੀਂ ਦੇਂਦੇ ਸਨ। ਸਾਧਾਰਣ ਜਨਤਾ ਲਈ ਬਣੇ ਬਗੀਚਿਆਂ

ਤੇ ਦੂਜੀਆਂ ਥਾਂਵਾਂ ਤੇ ਵੀ ਬੈਂਚ ਤੇ ਕੁਰਸੀਆਂ ਰਿਜ਼ਰਵ ਰਹਿੰਦੀਆਂ ਸਨ। ਬਦੇਸ਼ੀ ਹਾਕਮਾਂ ਦੇ ਇਸ ਸਲੂਕ ਨੂੰ ਵੇਖ ਕੇ ਮੈਨੂੰ ਬੜਾ ਦੁਖ ਹੁੰਦਾ ਤੇ ਜਦੋਂ ਕੋਈ ਹਿੰਦੁਸਤਾਨੀ ਮੁੜ ਕੇ ਉਨ੍ਹਾਂ ਨੂੰ ਮਾਰਦਾ ਤਾਂ ਮੈਨੂੰ ਬੜੀ ਖੁਸ਼ੀ ਹੁੰਦੀ। ਕਦੇ ਕਦੇ ਮੇਰੇ ਚਾਚੇ ਦੇ ਪੁਤਰ ਭਰਾਵਾਂ ਵਿੱਚੋਂ ਜਾਂ ਉਨ੍ਹਾਂ ਦੇ ਦੋਸਤਾਂ ਵਿੱਚੋਂ ਕੋਈ ਐਸੇ ਝਗੜਿਆਂ ਵਿੱਚ ਪੈ ਜਾਂਦੇ ਤਾਂ ਸਾਡੇ ਵਿੱਚ ਬੜਾ ਜੋਸ਼ ਫੈਲ ਜਾਂਦਾ। ਸਾਡੇ ਪਰਵਾਰ ਵਿੱਚ ਮੇਰੇ ਚਾਚੇ ਦੇ ਪੁਤਰ ਬੜੇ ਦਲੇਰ ਸਨ। ਉਨ੍ਹਾਂ ਨੂੰ ਅਕਸਰ ਅੰਗਰੇਜ਼ਾਂ ਨਾਲ ਤੇ ਜ਼ਿਆਦਾ ਤਰ ਯੂਰੇਸ਼ੀਅਨਾਂ ਨਾਲ ਝਗੜਾ ਕਰਨ ਦਾ ਬੜਾ ਸ਼ੌਕ ਸੀ। ਯੂਰੇਸ਼ੀਅਨ ਤਾਂ ਆਪਣੇ ਆਪ ਨੂੰ ਹਾਕਮਾਂ ਦੀ ਜਾਤ ਦਾ ਦਸਣ ਲਈ ਅੰਗਰੇਜ਼ ਅਫ਼ਸਰਾਂ ਤੇ ਵਪਾਰੀਆਂ ਨਾਲ ਵੀ ਬੜੀ ਬੁਰੀ ਤਰ੍ਹਾਂ ਪੇਸ਼ ਆਉਂਦੇ ਸਨ। ਅਜਿਹੇ ਝਗੜੇ ਖਾਸ ਕਰ ਰੇਲ ਦੇ ਸਫ਼ਰ ਵਿੱਚ ਹੁੰਦੇ ਸਨ।

ਹਾਲਾਂਕਿ ਦੇਸ਼ ਵਿੱਚ ਬਦੇਸ਼ੀ ਹੁਕਮਰਾਨਾਂ ਦਾ ਰਹਿਣਾ ਤੇ ਉਨ੍ਹਾਂ ਦਾ ਰੰਗ-ਢੰਗ ਮੈਨੂੰ ਬਰਦਾਸ਼ਤ ਨਹੀਂ ਹੁੰਦਾ ਸੀ, ਫੇਰ ਵੀ ਮੈਨੂੰ ਇੰਨਾ ਯਾਦ ਹੈ ਕਿ ਕਿਸੇ ਅੰਗਰੇਜ਼ ਲਈ ਮੇਰੇ ਦਿਲ ਵਿੱਚ ਕੋਈ ਬੁਰੇ ਖ਼ਿਆਲ ਨਹੀਂ ਸਨ। ਮੇਰੀਆਂ ਅਧਿਆਪਕਾਵਾਂ ਅੰਗਰੇਜ਼ ਸਨ ਤੇ ਕਦੇ ਕਦੇ ਮੈਂ ਵੇਖਦਾ ਸੀ ਕਿ ਕੁਝ ਅੰਗਰੇਜ਼ ਵੀ ਪਿਤਾ ਜੀ ਨੂੰ ਮਿਲਣ ਆਉਂਦੇ ਹੁੰਦੇ ਸਨ। ਬਲਕਿ ਇੰਜ ਕਹਿਣਾ ਚਾਹੀਦਾ ਹੈ ਕਿ ਦਿਲੋਂ ਤਾਂ ਮੈਂ ਅੰਗਰੇਜ਼ਾਂ ਦੀ ਇਜ਼ਤ ਹੀ ਕਰਦਾ ਸੀ।

ਸ਼ਾਮ ਨੂੰ ਰੋਜ਼ ਕਈ ਮਿਤਰ ਪਿਤਾ ਜੀ ਨੂੰ ਮਿਲਣ ਆਉਂਦੇ ਹੁੰਦੇ ਸਨ। ਪਿਤਾ ਜੀ ਆਰਾਮ ਨਾਲ ਬੈਠ ਜਾਂਦੇ ਤੇ ਉਨ੍ਹਾਂ ਵਿੱਚ ਬੈਠ ਕੇ ਸਾਰੇ ਦਿਨ ਦੀ ਥਕਾਵਟ ਦੂਰ ਕਰਦੇ। ਅਲਾਹਬਾਦ ਵਿੱਚ ਉਨ੍ਹਾਂ ਦਾ ਹਾਸਾ ਇਕ ਮਸ਼ਹੂਰ ਗੱਲ ਹੋ ਗਈ ਸੀ। ਕਦੇ ਕਦੇ ਮੈਂ ਪਰਦੇ ਦੇ ਪਿਛੋਂ ਉਨ੍ਹਾਂ ਨੂੰ ਤੇ ਉਨ੍ਹਾਂ ਦੇ ਦੋਸਤਾਂ ਨੂੰ ਝਾਤੀ ਪਾ ਕੇ ਵੇਖਦਾ ਤੇ ਇਹ ਪਤਾ ਲਗਾਉਣ ਦੀ ਕੋਸ਼ਿਸ਼ ਕਰਦਾ ਕਿ ਇਹ ਵੱਡੇ ਲੋਕ

ਇਕੱਠੇ ਹੋ ਕੇ ਆਪਸ ਵਿੱਚ ਕੀ ਗੱਲਾਂ ਕਰਦੇ ਹਨ। ਪਰ ਜਦੋਂ ਕਦੇ ਇਸ ਤਰ੍ਹਾਂ ਕਰਦੇ ਹੋਏ ਫੜਿਆ ਜਾਂਦਾ ਤਾਂ ਖਿੱਚ ਕੇ ਬਾਹਰ ਲਿਆਇਆ ਜਾਂਦਾ ਤੇ ਸਹਿਮਿਆ ਹੋਇਆ ਕੁਝ ਦੇਰ ਤਕ ਪਿਤਾ ਜੀ ਦੀ ਗੋਦ ਵਿੱਚ ਬਿਠਾਇਆ ਜਾਂਦਾ।

ਹਿੰਦੂ ਪੁਰਾਣਾਂ, ਰਾਮਾਇਣ ਤੇ ਮਹਾਭਾਰਤ ਦੀ ਕਥਾ ਮੈਂ ਸੁਣਦਾ ਹੁੰਦਾ ਸੀ। ਇਹ ਮੇਰੀ ਮਾਂ ਤੇ ਚਾਚੀਆਂ ਸੁਣਾਂਦੀਆਂ ਹੁੰਦੀਆਂ ਸਨ। ਮੇਰੀ ਇਕ ਚਾਚੀ, ਪੰਡਤ ਨੰਦ ਲਾਲ ਜੀ ਦੀ ਵਿਧਵਾ ਪੁਰਾਣੇ ਹਿੰਦੂ ਗ੍ਰੰਥਾਂ ਦੀ ਬੜੀ ਜਾਨਕਾਰੀ ਰਖਦੀ ਸੀ। ਉਨ੍ਹਾਂ ਕੋਲ ਤਾਂ ਇਨ੍ਹਾਂ ਕਹਾਣੀਆਂ ਦਾ ਜਿਵੇਂ ਖ਼ਜ਼ਾਨਾ ਹੀ ਭਰਿਆ ਹੋਇਆ ਸੀ। ਇਸ ਲਈ ਹਿੰਦੂ ਪੁਰਾਣਾਂ ਦੀਆਂ ਕਹਾਣੀਆਂ ਦੀ ਮੈਨੂੰ ਕਾਫ਼ੀ ਜਾਨਕਾਰੀ ਹੋ ਗਈ ਸੀ।

ਧਰਮ ਦੇ ਮਾਮਲੇ ਵਿੱਚ ਮੇਰੇ ਵਿਚਾਰ ਬੜੇ ਧੁੰਧਲੇ ਸਨ। ਮੈਨੂੰ ਉਹ ਔਰਤਾਂ ਨਾਲ ਸੰਬੰਧ ਰਖਣ ਵਾਲੀ ਚੀਜ਼ ਲਗਦਾ ਸੀ। ਪਿਤਾ ਜੀ ਤੇ ਵਡੇ ਚਚੇਰੇ ਭਰਾ ਧਰਮ ਦੀ ਗੱਲ ਹਾਸੇ ਵਿੱਚ ਉਡਾ ਜਾਂਦੇ ਸਨ ਤੇ ਉਸ ਨੂੰ ਕੋਈ ਮਹੱਤਵ ਨਹੀਂ ਦੇਂਦੇ ਸਨ। ਹਾਂ ਸਾਡੇ ਘਰ ਦੀਆਂ ਔਰਤਾਂ ਪੂਜਾ ਪਾਠ ਕਰਦੀਆਂ ਤੇ ਵਰਤ ਵਗੈਰਾ ਰਖਦੀਆਂ ਸਨ। ਹਾਲਾਂ ਕਿ ਮੈਂ ਇੰਨਾਂ ਗੱਲਾਂ ਨੂੰ ਜ਼ਿਆਦਾ ਮਹੱਤਵ ਨਹੀਂ ਦੇਂਦਾ ਸੀ, ਫੇਰ ਵੀ ਮੈਂ ਇਹ ਕਹਾਂਗਾ ਕਿ ਉਨ੍ਹਾਂ ਵਿੱਚ ਮੈਨੂੰ ਬੜਾ ਸੁਆਦ ਆਉਂਦਾ ਸੀ। ਕਦੇ ਕਦੇ ਮੈਂ ਆਪਣੀ ਮਾਂ ਜਾਂ ਚਾਚੀ ਨਾਲ ਗੰਗਾ ਨਹਾਉਣ ਜਾਂਦਾ ਹੁੰਦਾ ਸੀ ਤੇ ਕਦੇ ਅਲਾਹਬਾਦ ਜਾਂ ਕਾਸ਼ੀ ਜਾਂ ਦੂਜੀਆਂ ਥਾਂਵਾਂ ਦੇ ਮੰਦਰਾਂ ਵਿੱਚ ਵੀ ਜਾਂ ਕਿਸੇ ਨਾਮੀ ਜਾਂ ਵੱਡੇ ਸਾਧੂ ਸੰਨਿਆਸੀ ਦੇ ਦਰਸ਼ਨ ਕਰਨ ਵੀ ਜਾਂਦਾ ਸੀ। ਇਨ੍ਹਾਂ ਸਭ ਦਾ ਮੇਰੇ ਦਿਲ ਤੇ ਬਹੁਤ ਘਟ ਅਸਰ ਹੋਇਆ।

ਫੇਰ ਤਿਉਹਾਰ ਦੇ ਦਿਨ ਆਉਂਦੇ ਸਨ। ਹੋਲੀ, ਜਦੋਂ ਸਾਰੇ ਸ਼ਹਿਰ ਵਿੱਚ ਰੰਗ ਰਲੀਆਂ ਦੀ ਧੂਮ ਮਚ ਜਾਂਦੀ ਸੀ ਤੇ ਅਸੀਂ ਇਕ ਦੂਜੇ ਤੇ ਰੰਗ ਦੀਆਂ ਪਿਚਕਾਰੀਆਂ ਚਲਾਉਂਦੇ ਸੀ। ਦੀਵਾਲੀ ਰੋਸ਼ਨੀ ਦਾ ਤਿਉਹਾਰ ਹੁੰਦਾ ਤੇ ਸਾਰੇ ਘਰਾਂ ਵਿੱਚ ਮੱਧਮ ਰੋਸ਼ਨੀ ਵਾਲੇ ਦੀਵੇ ਬਾਲੇ ਜਾਂਦੇ। ਜਨਮ ਅਸ਼ਟਮੀ, ਜਦੋਂ ਜੇਲ ਵਿੱਚ ਪੈਦਾ ਹੋਏ ਸ੍ਰੀ ਕ੍ਰਿਸ਼ਨ ਦੀ ਅੱਧੀ ਰਾਤ ਨੂੰ ਸਾਲਗਿਰਹ ਮਨਾਈ ਜਾਂਦੀ, ਪਰ ਉਸ ਵਕਤ ਤਕ ਜਾਗਣਾ ਸਾਡੇ ਲਈ ਬੜਾ ਮੁਸ਼ਕਲ ਹੁੰਦਾ ਸੀ। ਦੁਸਹਿਰਾ ਤੇ ਰਾਮ ਲੀਲਾ, ਜਿਸ ਵਿੱਚ ਸਾਂਗ ਤੇ ਜਲੂਸਾਂ ਨਾਲ ਰਾਮ ਚੰਦਰ ਜੀ ਦੀ ਲੰਕਾ ਫ਼ਤਹ ਕਰਨ ਦੀ ਪੁਰਾਣੀ ਕਹਾਣੀ ਦੀ ਨਕਲ ਕੀਤੀ ਜਾਂਦੀ ਸੀ ਤੇ ਜਿਸ ਨੂੰ ਵੇਖਣ ਲਈ ਭਾਰੀ ਭੀੜ ਇਕੱਠੀ ਹੁੰਦੀ ਸੀ। ਸਭ ਬੱਚੇ ਮੁਹੱਰਮ ਦਾ ਜਲੂਸ ਵੀ ਵੇਖਣ ਜਾਂਦੇ ਸਨ, ਜਿਸ ਵਿੱਚ ਰੇਸ਼ਮੀ ਅਲਮ ਹੁੰਦੇ ਸਨ ਤੇ ਅਰਬ ਵਿੱਚ ਹਸਨ ਤੇ ਹੁਸੈਨ ਨਾਲ ਹੋਈਆਂ ਘਟਨਾਵਾਂ ਦੀ ਯਾਦ ਵਿੱਚ ਦੁਖ ਭਰੇ ਮਰਸੀਏ ਗਾਏ ਜਾਂਦੇ ਸਨ। ਦੋਹਾਂ ਈਦਾਂ ਤੇ ਮੁਨਸ਼ੀ ਜੀ ਵਧੀਆ ਕਪੜੇ ਪਾ ਕੇ ਮਸੀਤ ਵਿੱਚ ਨਮਾਜ਼ ਪੜ੍ਹਨ ਜਾਂਦੇ ਤੇ ਮੈਂ ਉਨ੍ਹਾਂ ਦੇ ਘਰ ਜਾ ਕੇ ਮਿੱਠੀਆਂ ਸੇਵੀਆਂ ਤੇ ਦੂਜੀਆਂ ਚੰਗੀਆਂ ਚੀਜ਼ਾਂ ਖਾਂਦਾ ਸਾਂ। ਇਨ੍ਹਾਂ ਤੋਂ ਇਲਾਵਾ ਰਖੜੀ, ਟਿੱਕਾ ਵਗੈਰਾ ਦੂਜੇ ਛੋਟੇ ਤਿਉਹਾਰ ਵੀ ਅਸੀਂ ਮਨਾਉਂਦੇ ਸੀ।

ਕਸ਼ਮੀਰੀਆਂ ਦੇ ਕੁਝ ਖ਼ਾਸ ਤਿਉਹਾਰ ਵੀ ਹੁੰਦੇ ਹਨ, ਜਿਹੜੇ ਉਤਰ ਭਾਰਤ ਵਿੱਚ ਕਈ ਹਿੰਦੂ ਨਹੀਂ ਮਨਾਉਂਦੇ। ਇਨ੍ਹਾਂ ਵਿੱਚ ਸਭ ਤੋਂ ਵੱਡਾ ਨੌਰੋਜ਼ ਯਾਨੀ ਵਰਸ਼ ਪ੍ਰਤਿਪਦਾ ਦਾ ਤਿਉਹਾਰ ਹੈ। ਇਸ ਦਿਨ ਅਸੀਂ ਨਵੇਂ ਕਪੜੇ ਪਾ ਕੇ ਸਜ ਕੇ ਨਿਕਲਦੇ। ਘਰ ਦੇ ਵੱਡੇ ਲੜਕੇ ਲੜਕੀਆਂ ਨੂੰ ਜੇਬ ਖ਼ਰਚ ਲਈ ਕੁਝ ਪੈਸੇ ਵੀ ਮਿਲਦੇ ਸਨ।



ਪਰ ਇਨ੍ਹਾਂ ਸਾਰੇ ਤਿਉਹਾਰਾਂ ਵਿੱਚੋਂ ਮੈਨੂੰ ਸਾਲਾਨਾ ਜਲਸੇ ਵਿੱਚ ਜ਼ਿਆਦਾ ਦਿਲਚਸਪੀ ਰਹਿੰਦੀ, ਜਿਸ ਦਾ ਖਾਸ ਮੇਰੇ ਨਾਲ ਹੀ ਸੰਬੰਧ ਸੀ,ਯਾਨੀ ਮੇਰਾ ਜਨਮ ਦਿਨ। ਇਸ ਦਿਨ ਮੈਂ ਬੜੇ ਉਤਸ਼ਾਹ ਤੇ ਰੰਗ ਵਿੱਚ ਰਹਿੰਦਾ ਸੀ। ਸਵੇਰੇ ਇਕ ਵੱਡੀ ਤਕੜੀ ਵਿੱਚ ਮੈਂ ਕਣਕ ਤੇ ਦੂਜੀਆਂ ਚੀਜ਼ਾਂ ਦੇ ਥੈਲਿਆਂ ਨਾਲ ਤੋਲਿਆ ਜਾਂਦਾ ਤੇ ਫੇਰ ਉਹ ਸਾਰੀਆਂ ਚੀਜ਼ਾਂ ਗ਼ਰੀਬਾਂ ਵਿੱਚ ਵੰਡ ਦਿੱਤੀਆਂ ਜਾਂਦੀਆਂ ਤੇ ਬਾਅਦ ਵਿੱਚ ਨਵੇਂ ਨਵੇਂ ਕਪੜਿਆਂ ਨਾਲ ਸਜਾ ਕੇ ਮੈਨੂੰ ਭੇਟਾਂ ਤੇ ਤੋਹਫ਼ੇ ਦਿੱਤੇ ਜਾਂਦੇ। ਫੇਰ ਸ਼ਾਮ ਨੂੰ ਦਾਅਵਤ ਹੁੰਦੀ। ਉਸ ਦਿਨ ਦਾ ਮੈਂ ਰਾਜਾ ਹੁੰਦਾ, ਪਰ ਮੈਨੂੰ ਇਸ ਗੱਲ ਦਾ ਬੜਾ ਦੁਖ ਹੁੰਦਾ ਕਿ ਜਨਮ ਦਿਨ ਸਾਲ ਵਿੱਚ ਸਿਰਫ਼ ਇਕ ਵਾਰੀ ਹੀ ਕਿਉਂ ਆਉਂਦਾ ਹੈ। ਮੈਂ ਇਸ ਗਲ ਲਈ ਅੰਦੋਲਨ ਕਰਨ ਦੀ ਕੋਸ਼ਿਸ਼ ਕੀਤੀ ਕਿ ਜਨਮ ਦਿਨ ਜਿਹੇ ਮੌਕੇ ਸਾਲ ਵਿੱਚ ਇਕ ਵਾਰੀ ਹੀ ਕਿਉਂ—ਕਈ ਵਾਰੀ ਕਿਉਂ ਨਹੀਂ ਆਉਂਦੇ, ਉਸ ਵਕਤ ਮੈਨੂੰ ਕੀ ਪਤਾ ਸੀ ਕਿ ਇਕ ਵਕਤ

ਐਸਾ ਵੀ ਆਏਗਾ ਜਦੋਂ ਇਹ ਜਨਮ ਦਿਨ ਸਾਨੂੰ ਬੁਢਾਪੇ ਦੇ ਆਉਣ ਦੀ ਦੁਖਦਾਈ ਯਾਦ ਦਿਵਾਇਆ ਕਰੇਗਾ ।

ਇਸ ਤਰ੍ਹਾਂ ਮੇਰਾ ਬਚਪਨ ਗੁਜ਼ਰਿਆ ।

—ਪੰਡਤ ਜਵਾਹਰ ਲਾਲ ਨਹਿਰੂ

## ਅਭਿਆਸ

I. ਦੱਸੋ ਭਲਾ :—

1. ਅੰਗਰੇਜ਼ਾਂ ਦੀ ਹਿੰਦੁਸਤਾਨੀਆਂ ਨਾਲ ਬਦਸਲੂਕੀ ਦੀਆਂ ਦੋ ਤਿੰਨ ਉਦਾਹਰਣਾਂ ਦਿਓ ।
2. ਨਹਿਰੂ ਜੀ ਦੇ ਚਾਚੇ ਦੇ ਪੁਤਰ ਅੰਗਰੇਜ਼ਾਂ ਨਾਲ ਝਗੜਾ ਕਿਉਂ ਮੁਲ ਲੈਂਦੇ ਸਨ ਤੇ ਅਕਸਰ ਕਿਸ ਥਾਂ ?
3. ਬਚਪਨ ਵਿੱਚ ਨਹਿਰੂ ਜੀ ਨੂੰ ਕਹਾਣੀਆਂ ਕੌਣ ਸੁਣਾਉਂਦੀਆਂ ਸਨ ਤੇ ਕਿਹੋ ਜਿਹੀਆਂ ?
4. ਨਹਿਰੂ ਜੀ ਨੂੰ ਤਿਉਹਾਰਾਂ ਵਿੱਚ ਕਿਹੜਾ ਸਭ ਤੋਂ ਜ਼ਿਆਦਾ ਪਸੰਦ ਸੀ ? ਉਸ ਦਾ ਵਰਣਨ ਕਰੋ ।
5. ਬਚਪਨ ਵਿੱਚ ਨਹਿਰੂ ਜੀ ਧਰਮ ਦੇ ਕਿਹੜੇ ਕੰਮਾਂ ਵਿੱਚ ਦਿਲਚਸਪੀ ਲੈਂਦੇ ਸਨ ?

II. ਵਾਕ ਬਣਾਓ:—

ਮਹੱਤਵ ਪੂਰਨ, ਬਦਸਲੂਕੀ, ਚਰਚਾ, ਜੋਸ਼, ਹੁਕਮਰਾਨ, ਧੁੰਧਲੇ, ਰੰਗਰਲੀਆਂ, ਉਤਸ਼ਾਹ, ਦਿਲਚਸਪੀ, ਦਾਅਵਤ, ਅੰਦੋਲਨ, ਬਚਪਨ ।

III. ਖ਼ਾਲੀ ਥਾਂਵਾਂ ਭਰੋ:—

1. ਰੇਲ ਗੱਡੀਆਂ ਵਿੱਚ ਯੂਰੋਪੀਅਨ ਲੋਕਾਂ ਲਈ ਡੱਬੇ ......... ਹੁੰਦੇ ਸਨ ।
2. ਉਨ੍ਹਾਂ ਡੱਬਿਆਂ ਵਿੱਚ ਕੋਈ ......... ਸਫ਼ਰ ਨਹੀਂ ਕਰ ਸਕਦਾ ਸੀ ।
3. ਹਿੰਦੂ ਪੁਰਾਣਾਂ, ......... ਤੇ ......... ਦੀਆਂ ਕਥਾ ਮੈਂ ਸੁਣਦਾ ਹੁੰਦਾ ਸੀ ।

4. ਮੇਰੀ ਇਕ ਚਾਚੀ ......... ਹਿੰਦੂ ......... ਦੀ ਬੜੀ ਜਾਨਕਾਰੀ ਰਖਦੀ ਸੀ।

5. ਧਰਮ ਦੇ ਮਾਮਲੇ ਵਿੱਚ ਮੇਰੇ ......... ਬੜੇ ......... ਸਨ ।

6. ਘਰ ਦੀਆਂ ਔਰਤਾਂ ਪੂਜਾ ਪਾਠ ਤੇ ......... ਰਖਦੀਆਂ ਸਨ।

7. ਕਸ਼ਮੀਰੀਆਂ ਦਾ ਇਕ ਖਾਸ ਤਿਉਹਾਰ ......... ਹੁੰਦਾ ਹੈ, ਜੋ ਉਤਰ ਭਾਰਤ ਵਿੱਚ ਕਈ ਹਿੰਦੂ ਨਹੀਂ ਮਨਾਉਂਦੇ।

8. ਆਪਣਾ ਜਨਮ ਦਿਨ ਮਨਾਉਣ ਵਿੱਚ ਮੇਰੀ ਖਾਸ ......... ਹੁੰਦੀ ਸੀ ।

9. ਪਰ ਉਸ ਵੇਲੇ ਇਹ ਨਹੀਂ ਪਤਾ ਸੀ ਕਿ ਇਹ ਜਨਮ ਦਿਨ ਸਾਨੂੰ ......... ਦੇ ਆਉਣ ਦੀ ... ... ਯਾਦ ਦਿਵਾਇਆ ਕਰੇਗਾ ।

IV. ਕਿਰਿਆ ਵਿਸ਼ੇਸ਼ਣ ਕਿਸ ਨੂੰ ਕਹਿੰਦੇ ਹਨ ? ਇਸ ਪਾਠ ਵਿੱਚੋਂ ਕੁਝ ਕਿਰਿਆ ਵਿਸ਼ੇਸ਼ਣ ਚੁਣੋ।

# ਕਲਗੀਆਂ ਵਾਲਾ



ਪਟਨੇ ਵਿੱਚ ਜਨਮ ਲਿਆ
ਕਲਗੀਆਂ ਵਾਲੇ ਨੇ
ਹਿੰਦ ਦੇ ਰਖਵਾਲੇ ਨੇ ।

ਐਸੇ ਅੰਮ੍ਰਿਤ ਜਾਮ ਛਕਾ ਦਿੱਤੇ ।
ਜਾਤਾਂ ਦੇ ਭੇਦ ਮਿਟਾ ਦਿੱਤੇ ।
ਉੱਚੇ ਨੀਵੇਂ ਸਾਰੇ ਇਕ ਕੀਤੇ
ਅੰਮ੍ਰਿਤ ਦੇ ਪਿਆਲੇ ਨੇ ।
ਪਟਨੇ ਵਿੱਚ ਜਨਮ ਲਿਆ ।

ਸਵਾ ਲੱਖ ਨਾਲ ਇਕ ਲੜਾ ਦਿੱਤਾ
ਕੋਈ ਸਿੰਘਾਂ ਵਿੱਚ ਜਾਦੂ ਪਾ ਦਿੱਤਾ
ਕੰਢਿਆਂ ਤੇ ਸੌਂ ਕੇ ਹਸਿਆ ਸੀ
ਇਹਦੇ ਚੋਜ ਨਿਰਾਲੇ ਨੇ ।
ਪਟਨੇ ਵਿੱਚ ਜਨਮ ਲਿਆ ।

ਸਿਖੀ ਦਾ ਬੂਟਾ ਲਾ ਦਿੱਤਾ
ਸੰਤਾਂ ਨੂੰ ਸ਼ੇਰ ਬਣਾ ਦਿੱਤਾ ।
ਜਿਨ੍ਹਾਂ ਦਰਸ਼ਨ ਪਾ ਲਏ ਤੇਰੇ
ਉਹ ਕਰਮਾਂ ਵਾਲੇ ਨੇ ।
ਪਟਨੇ ਵਿੱਚ ਜਨਮ ਲਿਆ ।

—ਗਿਲ ਮੋਰਾਂਵਾਲੀ

(ਚੰਬੇ ਦੀ ਕਲੀ)

## ਅਭਿਆਸ

1. ਇਹ ਕਵਿਤਾ ਜ਼ਬਾਨੀ ਯਾਦ ਕਰੋ ।
2. 'ਸਵਾ ਲਖ ਨਾਲ ਇਕ ਲੜਾ ਦਿੱਤਾ' ਤੋਂ ਕੀ ਭਾਵ ਹੈ ?
3. ਅੰਮ੍ਰਿਤ ਪਾਨ ਵਿੱਚ ਕੀ ਸ਼ਕਤੀ ਹੈ ? ਕਵਿਤਾ ਦੇ ਅਧਾਰ ਤੇ ਲਿਖੋ ।

# ਦਾਮਨੀ

ਬਹੁਤ ਚਿਰ ਹੋਇਆ, ਦਾਮਨੀ ਨਾਂ ਦੀ ਇਕ ਲੜਕੀ ਸੀ। ਉਹ ਇੰਨੀ ਸੋਹਣੀ ਸੀ ਕਿ ਉਸ ਦੀ ਚਰਚਾ ਸਿਰਫ਼ ਆਪਣੇ ਪਿੰਡ ਵਿੱਚ ਹੀ ਨਹੀਂ, ਬਲਕਿ ਆਸ ਪਾਸ ਦੇ ਦੂਜੇ ਪਿੰਡਾਂ ਵਿੱਚ ਵੀ ਹੁੰਦੀ ਸੀ। ਉਸ ਦਾ ਰੰਗ ਗੋਰਾ, ਕਦ ਲੰਮਾ ਤੇ ਸਰੀਰ ਸੁਡੌਲ ਸੀ। ਉਸ ਦੀਆਂ ਹਿਰਨੀ ਵਰਗੀਆਂ ਵੱਡੀਆਂ ਵੱਡੀਆਂ ਕਾਲੀਆਂ ਅੱਖਾਂ ਵਿੱਚ ਸੂਰਜ ਵਰਗੀ ਚਮਕ ਸੀ। ਉਸ ਦੇ ਲੰਮੇ ਸੁਨਹਿਰੇ ਵਾਲ ਰੇਸ਼ਮ ਵਾਂਗ ਕੂਲੇ ਸਨ। ਉਸ ਦੀ ਆਵਾਜ਼ ਕੋਇਲ ਤੋਂ ਵੀ ਜ਼ਿਆਦਾ ਮਿੱਠੀ ਸੀ, ਤੇ ਜਦੋਂ ਉਹ ਬੋਲਦੀ ਸੀ ਤਾਂ ਇਸ ਤਰ੍ਹਾਂ ਲਗਦਾ ਸੀ ਜਿਵੇਂ ਬੰਸਰੀ ਤੇ ਕਿਸੇ ਨੇ ਮਿੱਠੀ ਤਾਨ ਛੇੜ ਦਿੱਤੀ ਹੋਏ। ਜਿਹੜਾ ਵੀ ਨੌਜਵਾਨ ਉਸ ਨੂੰ ਵੇਖਦਾ ਉਸ ਤੇ ਮੋਹਤ ਹੋ ਜਾਂਦਾ ਤੇ ਉਸ ਨਾਲ ਵਿਆਹ ਕਰਨਾ ਚਾਹੁੰਦਾ। ਪਰ ਵਿਆਹ ਦਾ ਨਾਂ ਸੁਣ ਕੇ ਉਹ ਸ਼ਰਮਾ ਕੇ ਹਸ ਪੈਂਦੀ ਤੇ ਘਰ ਦੌੜ ਜਾਂਦੀ।

ਇਕ ਦਿਨ ਕਿਸੇ ਦੂਜੇ ਪਿੰਡ ਵਿੱਚ ਲਛਮਣ ਨਾਂ ਦੇ ਮੁੰਡੇ ਨੇ ਦਾਮਨੀ ਦੀ ਖ਼ੂਬਸੂਰਤੀ ਦੀ ਚਰਚਾਂ ਸੁਣੀ। ਉਹ ਦਾਮਨੀ ਦੀ ਤਾਰੀਫ਼ ਸੁਣ ਕੇ ਉਸ ਤੇ ਮੋਹਤ ਹੋ ਗਿਆ, ਤੇ ਉਸ ਨਾਲ ਵਿਆਹ ਕਰਨ ਦੀ ਇਛਾ ਨਾਲ ਉਸ ਦੇ ਪਿੰਡ ਗਿਆ। ਪੁਛਦੇ ਪੁਛਦੇ ਉਹ ਦਾਮਨੀ ਦੇ ਘਰ ਜਾ ਪਹੁੰਚਿਆ ਤੇ ਉਸ ਦੇ ਪਿਤਾ ਨੂੰ ਦਾਮਨੀ ਨਾਲ ਵਿਆਹ ਕਰਨ ਦੀ ਬੇਨਤੀ ਕੀਤੀ।

ਦਾਮਨੀ ਦੇ ਪਿਤਾ ਨੇ ਕਿਹਾ, "ਜੇ ਤੂੰ ਦਾਮਨੀ ਨਾਲ ਵਿਆਹ ਕਰਨਾ ਚਾਹੁੰਦਾ ਹੈਂ ਤਾਂ ਤੈਨੂੰ ਇਸ ਘਰ ਵਿੱਚ ਰਹਿ ਕੇ ਬਾਰ੍ਹਾਂ ਸਾਲਾਂ ਤਕ ਮੇਰੀ ਸੇਵਾ ਕਰਨੀ ਪਵੇਗੀ। ਜੇ ਤੂੰ ਮੈਨੂੰ ਆਪਣੀ ਸੇਵਾ ਨਾਲ ਖ਼ੁਸ਼ ਕਰ ਲਿਆ ਤਾਂ ਮੈਂ ਆਪਣੀ ਇਕਲੌਤੀ ਧੀ ਦਾ ਵਿਆਹ ਤੇਰੇ ਨਾਲ ਕਰ ਦਿਆਂਗਾ।"

ਲਛਮਣ ਨੇ ਇਹ ਸ਼ਰਤ ਮੰਨ ਲਈ ਤੇ ਸੇਵਕ ਬਣ ਕੇ ਦਾਮਨੀ ਦੇ ਘਰ ਕੰਮ ਕਰਨ ਲੱਗ ਪਿਆ । ਹੌਲੀ ਹੌਲੀ ਬਾਰ੍ਹਾਂ ਸਾਲ ਗੁਜ਼ਰ ਗਏ ਤੇ ਲਛਮਣ ਨੇ ਦਾਮਨੀ ਦੇ ਪਿਤਾ ਤੋਂ ਜਾਣ ਦੀ ਆਗਿਆ ਮੰਗੀ।



ਦਾਮਨੀ ਦੇ ਪਿਤਾ ਨੇ ਕਿਹਾ, "ਬੇਟਾ, ਤੂੰ ਦਿਲ ਲਾ ਕੇ ਮੇਰੀ ਸੇਵਾ ਕੀਤੀ ਹੈ। ਇਸ ਲਈ ਮੈਂ ਤੈਨੂੰ ਚੰਗਾ ਇਨਾਮ ਦੇਣਾ ਚਾਹੁੰਦਾ ਹਾਂ।" ਇਹ ਕਹਿ ਕੇ ਉਹ ਅੰਦਰੋਂ ਇਕ ਵੱਡਾ ਘੜਾ ਚੁਕ ਲਿਆਇਆ, ਜਿਸ ਦਾ ਮੂੰਹ ਕਪੜੇ ਨਾਲ ਬੰਨ੍ਹਿਆ ਹੋਇਆ ਸੀ। ਲਛਮਣ ਨੂੰ ਘੜਾ ਦੇਂਦੇ ਹੋਏ ਉਸ ਨੇ ਕਿਹਾ, "ਇਹ ਲੈ ਮੇਰੇ ਬੇਟੇ ! ਇਸ ਨੂੰ ਘਰ ਲੈ ਜਾ। ਇਸ ਵਿੱਚ ਮੇਰਾ ਖ਼ੂਨ ਹੈ । ਪਰ ਯਾਦ ਰਖੀਂ ਲਛਮਣ ! ਇਸ ਘੜੇ ਨੂੰ ਘਰ ਲੈ ਜਾ ਕੇ ਹੀ ਖੋਲੀਂ। ਤੂੰ ਬਾਰਾਂ ਸਾਲ ਮੇਰੀ ਆਗਿਆ ਮੰਨੀ ਹੈ । ਮੈਨੂੰ ਯਕੀਨ ਹੈ ਕਿ ਮੇਰੀ ਇਸ ਆਖ਼ਰੀ ਬੇਨਤੀ ਨੂੰ ਤੂੰ ਜ਼ਰੂਰ ਮੰਨੇਂਗਾ।"

"ਮੈਂ ਤੁਹਾਡੀ ਆਗਿਆ ਦੀ ਪਾਲਨਾ ਜ਼ਰੂਰ ਕਰਾਂਗਾ।" ਲਛਮਣ ਨੇ ਵਚਨ ਦਿੱਤਾ। ਉਸ ਨੇ ਦਾਮਨੀ ਦੇ ਪਿਤਾ ਅਗੇ ਸਿਰ ਨਿਵਾਇਆ ਤੇ ਦੋਹਾਂ ਹੱਥਾਂ ਨਾਲ ਘੜਾ ਆਪਣੇ ਸਿਰ ਤੇ ਰਖਿਆ ਤੇ ਆਪਣੇ ਪਿੰਡ ਵੱਲ ਚੱਲ ਪਿਆ।

ਲਛਮਣ ਦਾ ਪਿੰਡ ਬਹੁਤ ਦੂਰ ਨਹੀਂ ਸੀ, ਪਰ ਉਸ ਨੂੰ ਇਸ ਤਰ੍ਹਾਂ ਲੱਗ ਰਿਹਾ ਸੀ ਕਿ ਇਹ ਸਫਰ ਕਦੇ ਖ਼ਤਮ ਹੀ ਨਹੀਂ ਹੋਵੇਗਾ। ਇਹ ਸੋਚ ਕੇ ਕਿ ਮਟਕੇ ਵਿੱਚ ਕੀ ਹੋਵੇਗਾ, ਉਸ ਦਾ ਦਿਲ ਬੇਚੈਨ ਹੋ ਰਿਹਾ ਸੀ। ਕੀ ਇਸ ਵਿੱਚ ਦਾਮਨੀ ਹੀ ਹੈ ? ਉਸ ਦੇ ਪਿਤਾ ਨੇ ਕਿਹਾ ਸੀ ਕਿ ਘੜੇ ਵਿੱਚ ਉਸ ਦਾ ਖ਼ੂਨ ਹੈ। ਉਹ ਤਾਂ ਦਾਮਨੀ ਹੀ ਹੋ ਸਕਦੀ ਹੈ। ਪਰ ਉਸ ਨੇ ਇਸ ਅਜੀਬ ਢੰਗ ਨਾਲ ਮੈਨੂੰ ਦਾਮਨੀ ਕਿਉਂ ਦਿੱਤੀ ? ਮੈਨੂੰ ਆਪਣਾ ਸ਼ਕ ਦੂਰ ਕਰਨ ਲਈ ਘੜੇ ਨੂੰ ਖੋਲ੍ਹ ਕੇ ਵੇਖ ਲੈਣਾ ਚਾਹੀਦਾ ਹੈ। ਪਰ ਨਹੀਂ, ਮੈਂ ਇਸ ਤਰ੍ਹਾਂ ਨਹੀਂ ਕਰਾਂਗਾ। ਮੈਂ ਦਾਮਨੀ ਦੇ ਪਿਤਾ ਨੂੰ ਵਚਨ ਦਿੱਤਾ ਸੀ।

ਲਛਮਣ ਤੇਜ਼ ਤੇਜ਼ ਚਲਣ ਲੱਗਾ। ਉਹ ਆਪਣੀ ਬੇਚੈਨੀ ਨੂੰ ਦਬਾਣਾ ਚਾਹੁੰਦਾ ਸੀ। ਪਰ ਜਿਉਂ ਜਿਉਂ ਉਹ ਆਪਣੀ ਇੱਛਾ ਨੂੰ ਦਬਾਣ ਦੀ ਕੋਸ਼ਿਸ਼ ਕਰਦਾ,ਉਸ ਦੀ ਬੇਚੈਨੀ ਹੋਰ ਵਧਦੀ ਹੀ ਜਾ ਰਹੀ ਸੀ। ਆਖ਼ਰ ਉਹ ਖੜਾ ਹੋ ਗਿਆ। ਉਸ ਨੇ ਸੋਚਿਆ, "ਪਿੰਡ ਤਾਂ ਅਜੇ ਬਹੁਤ ਦੂਰ ਹੈ। ਇੰਨੀ ਦੇਰ ਤਕ ਮੈਂ ਸਬਰ ਕਿਸ ਤਰ੍ਹਾਂ ਕਰਾਂਗਾ। ਇਕ ਵਾਰੀ ਕਪੜੇ ਨੂੰ ਥੋੜਾ ਜਿਹਾ ਹਟਾ ਕੇ ਵੇਖ ਲੈਂਦਾ ਹਾਂ, ਤੇ ਫੇਰ ਝਟ ਮਟਕੇ ਦਾ ਮੂੰਹ ਬੰਦ ਕਰ ਦਿਆਂਗਾ।"

ਤਦ ਜ਼ੋਰ ਦੀ ਹਸਣ ਦੀ ਆਵਾਜ਼ ਆਈ। ਲਛਮਣ ਤ੍ਰਬ੍ਹਕ ਪਿਆ। ਇਹ ਆਵਾਜ਼ ਦਾਮਨੀ ਦੀ ਹੀ ਸੀ। ਕੀ ਉਹ ਸਚਮੁਚ

ਇਸ ਘੜੇ ਵਿੱਚ ਬੰਦ ਹੈ। ਮੈਨੂੰ ਇਕ ਵਾਰੀ ਵੇਖ ਕੇ ਮਨ ਦੀ ਤਸੱਲੀ ਕਰ ਲੈਣੀ ਚਾਹੀਦੀ ਹੈ । ਪਰ ਦੂਜੇ ਹੀ ਪਲ ਉਸ ਦੀ ਆਤਮਾ ਉਸ ਨੂੰ ਸਾਵਧਾਨ ਕਰ ਦੇਂਦੀ। "ਨਹੀਂ, ਨਹੀਂ, ਮੈਂ ਮਟਕੇ ਦਾ ਮੂੰਹ ਨਹੀਂ ਖੋਲ੍ਹਾਂਗਾ। ਮੈਂ ਵਚਨ ਦਿੱਤਾ ਹੈ।" ਉਹ ਉਚੀ ਉਚੀ ਚੀਕਾਂ ਮਾਰਦਾ ਹੋਇਆ ਭਜਣ ਲੱਗ ਪਿਆ।

ਜੰਗਲ ਦੇ ਹਰੇ ਹਰੇ ਦਰਖ਼ਤ, ਚਹਿਕਦੀਆਂ ਚਿੜੀਆਂ ਤੇ ਦਰਖ਼ਤਾਂ ਤੇ ਚੜ੍ਹਦੀਆਂ ਉਤਰਦੀਆਂ ਗਿਲਹਰੀਆਂ ਦਾ ਲਛਮਣ ਦੇ ਦਿਲ ਤੇ ਕੋਈ ਅਸਰ ਨਾ ਹੋਇਆ। ਉਸ ਦਾ ਦਿਲ ਤਾਂ ਸਿਰਫ਼ ਇਕੋ ਪਾਸੇ ਲਗਿਆ ਹੋਇਆ ਸੀ। ਰਹਿ ਰਹਿ ਕੇ ਉਸ ਨੂੰ ਘੜੇ ਦਾ ਮੂੰਹ ਖੋਲ੍ਹ ਕੇ ਵੇਖਣ ਦਾ ਖ਼ਿਆਲ ਸਤਾ ਰਿਹਾ ਸੀ। ਯਕੀਨਨ ਉਹ ਹਸਣ ਦੀ ਆਵਾਜ਼ ਦਾਮਨੀ ਦੀ ਹੀ ਲਗਦੀ ਸੀ। ਪਰ ਨਹੀਂ, ਸ਼ਾਇਦ ਇਹ ਮੇਰੇ ਦਿਲ ਦਾ ਭਰਮ ਹੀ ਸੀ। ਦਾਮਨੀ ਨੂੰ ਦੇਣਾ ਹੁੰਦਾ ਤਾਂ ਉਹ ਵਿਆਹ ਕੇ ਕਿਉਂ ਨਾ ਦੇ ਦੇਂਦੇ।

ਸ਼ਾਮ ਹੋ ਰਹੀ ਸੀ ਤੇ ਹੁਣ ਪਿੰਡ ਵੀ ਨੇੜੇ ਆ ਗਿਆ ਸੀ। ਇਕ ਵਾਰੀ ਦਾਮਨੀ ਦੇ ਖ਼ਿਆਲ ਨੇ ਲਛਮਣ ਨੂੰ ਬੇਚੈਨ ਕਰ ਦਿੱਤਾ। ਉਸ ਨੇ ਆਪਣੇ ਦਿਲ ਨੂੰ ਕਾਬੂ ਕਰਨ ਦੀ ਕੋਸ਼ਿਸ਼ ਕੀਤੀ, ਪਰ ਉਸ ਨੂੰ ਇੰਜ ਲੱਗ ਰਿਹਾ ਸੀ ਕਿ ਉਸ ਦੇ ਕੰਨਾਂ ਦੇ ਪਰਦੇ ਫਟ ਜਾਣਗੇ। ਉਹ ਹੁਣ ਹੋਰ ਧੀਰਜ ਨਹੀਂ ਰਖ ਸਕਦਾ ਸੀ। ਉਸ ਦੇ ਪੈਰ ਆਪਣੇ ਆਪ ਰੁਕ ਗਏ। ਅਣਜਾਣੇ ਹੀ ਉਸ ਨੇ ਘੜਾ ਥਲੇ ਰਖਿਆ ਤੇ ਇਕ ਵੱਡਾ ਪੱਥਰ ਖਿਸਕਾ ਕੇ ਉਸ ਤੇ ਬੈਠ ਗਿਆ।

"ਇਕ ਵਾਰੀ ਮਟਕੇ ਦਾ ਮੂੰਹ ਖੋਲ੍ਹ ਕੇ ਵੇਖ ਲੈ ਲਛਮਣ!" ਉਸ ਦੇ ਦਿਲ ਨੇ ਕਿਹਾ, " ਇਸ ਵਿੱਚ ਕੋਈ ਸ਼ਕ ਨਹੀਂ ਕਿ ਤੂੰ ਦਾਮਨੀ ਦੇ ਪਿਤਾ ਨੂੰ ਵਚਨ ਦਿੱਤਾ ਹੈ, ਪਰ ਇਥੇ ਵੇਖਣ ਵਾਲਾ

ਕੌਣ ਹੈ ? ਥੋੜ੍ਹਾ ਜਿਹਾ ਕਪੜਾ ਹਟਾ ਕੇ ਉਸ ਨੂੰ ਵੇਖ ਲੈ, ਜਿਸ ਲਈ ਤੂੰ ਬਾਰ੍ਹਾਂ ਸਾਲ ਕਠਿਨ ਤਪਸਿਆ ਕੀਤੀ ਹੈ।" ਉਸ ਨੇ ਕਪੜੇ ਦੀ ਗੰਢ ਖੋਲ੍ਹਣ ਲਈ ਹੱਥ ਵਧਾਏ। ਉਸ ਦੀਆਂ ਉਂਗਲੀਆਂ ਕੰਬ ਰਹੀਆਂ ਸਨ। ਉਸ ਦਾ ਦਿਲ ਜ਼ੋਰ ਜ਼ੋਰ ਦੀ ਧੜਕਣ ਲੱਗਾ ਤੇ ਉਹ ਪਸੀਨੇ ਪਸੀਨੇ ਹੋ ਗਿਆ।



ਲਛਮਣ ਨੇ ਦਿਲ ਪੱਕਾ ਕਰ ਕੇ ਘੜੇ ਦਾ ਮੂੰਹ ਖੋਲ੍ਹ ਦਿੱਤਾ। ਤੁਰਤ ਢਕਣ ਉਛਲ ਕੇ ਲਛਮਣ ਦੇ ਮੂੰਹ ਤੇ ਲੱਗਾ। ਜ਼ੋਰ ਨਾਲ ਹਸਣ ਦੀ ਆਵਾਜ਼ ਆਈ। ਫੇਰ ਕੁਝ ਸਰਸਰ ਹੋਈ। ਸੂਰਜ ਤੋਂ ਵੀ ਤੇਜ਼ ਰੋਸ਼ਨੀ ਦੀ ਇਕ ਲਹਿਰ ਕੜਕਦੀ ਹੋਈ ਅਸਮਾਨ ਵਿੱਚ ਚੜ੍ਹ ਗਈ ਤੇ ਬੱਦਲਾਂ ਤੋਂ ਪਾਰ ਚਲੀ ਗਈ।

ਲਛਮਣ ਪਾਗਲਾਂ ਵਾਂਗ ਚੀਕਣ ਲੱਗਾ, "ਦਾਮਨੀ ਵਾਪਸ ਆ ਜਾ। ਦਾਮਨੀ ਵਾਪਸ ਆ ਜਾ !" ਪਰ ਦਾਮਨੀ ਦੇ ਹਸਣ ਦੀ ਆਵਾਜ਼ ਬੱਦਲਾਂ ਦੇ ਪਿੱਛੋਂ ਲਗਾਤਾਰ ਆਉਂਦੀ ਰਹੀ ਤੇ ਉਸ ਦੇ ਚਿੱਟੇ ਦੰਦ ਸੂਰਜ ਵਾਂਗ ਚਮਕਦੇ ਰਹੇ।

ਲਛਮਣ ਗੁੱਸੇ ਵਿੱਚ ਆ ਕੇ ਤੀਰ ਛੱਡਣ ਲੱਗਾ। ਪਰ ਅਸਮਾਨ ਤੋਂ ਆਵਾਜ਼ ਆਈ, "ਲਛਮਣ! ਤੂੰ ਆਪਣਾ ਵਚਨ ਤੋੜ ਕੇ ਦਾਮਨੀ ਨੂੰ ਹਮੇਸ਼ਾ ਲਈ ਗੁਆ ਦਿੱਤਾ ਹੈ। ਹੁਣ ਤੂੰ ਉਸ ਨੂੰ ਸਿਰਫ਼ ਤੂਫ਼ਾਨੀ ਰਾਤਾਂ ਵਿੱਚ ਵੇਖ ਸਕੇਂਗਾ। ਉਹ ਹਮੇਸ਼ਾ ਹੀ ਇਸ ਤਰ੍ਹਾਂ ਖ਼ੂਬਸੂਰਤ ਰਹੇਗੀ। ਉਸ ਦੇ ਹਸਣ ਦੀ ਆਵਾਜ਼ ਤੇ ਦੰਦਾਂ ਦੀ ਚਮਕ ਸੰਘਣੇ ਬਦਲਾਂ ਵਿੱਚੋਂ ਵੇਖੀ ਜਾ ਸਕੇਗੀ।"

ਕਹਿੰਦੇ ਹਨ ਕਿ ਜਦੋਂ ਬੱਦਲ ਆਉਂਦੇ ਹਨ ਤਾਂ ਲਛਮਣ ਅਜ ਵੀ ਤੀਰ ਚਲਾਉਂਦਾ ਹੈ। ਜਦੋਂ ਉਹ ਬੱਦਲਾਂ ਨਾਲ ਟਕਰਾਂਦੇ ਹਨ ਤਾਂ ਗੜਗੜ ਦੀ ਆਵਾਜ਼ ਹੁੰਦੀ ਹੈ। ਦਾਮਨੀ ਹਸਦੀ ਹੈ ਤੇ ਉਸ ਦੇ ਦੰਦਾਂ ਦੀ ਚਮਕ ਬਿਜਲੀ ਦੇ ਰੂਪ ਵਿੱਚ ਦਿਸਦੀ ਹੈ।

## ਅਭਿਆਸ

I. ਦੱਸੋ ਭਲਾ :—

1. ਦਾਮਨੀ ਕਿਸ ਤਰ੍ਹਾਂ ਦੀ ਲੜਕੀ ਸੀ ?
2. ਦਾਮਨੀ ਨਾਲ ਵਿਆਹ ਕਰਨ ਲਈ ਲਛਮਣ ਨੂੰ ਕੀ ਕਰਨਾ ਪਿਆ ?
3. ਬਾਰ੍ਹਾਂ ਸਾਲਾਂ ਦੀ ਸੇਵਾ ਦੇ ਬਾਅਦ ਦਾਮਨੀ ਦੇ ਪਿਤਾ ਨੇ ਲਛਮਣ ਨੂੰ ਕੀ ਦਿੱਤਾ ?
4. ਉਸ ਨੇ ਲਛਮਣ ਤੋਂ ਕੀ ਵਚਨ ਲਿਆ ?
5. ਵਚਨ ਨਾ ਨਿਭਾਉਣ ਕਰ ਕੇ ਕੀ ਹੋਇਆ ?

II. ਵਾਕ ਬਣਾਓ :—

ਸੁਡੌਲ, ਸੁਨਹਿਰੇ, ਸ਼ਰਤ, ਬੇਚੈਨੀ, ਤ੍ਰਬ੍ਰਕ, ਤਪਸਿਆ, ਤੂਫ਼ਾਨੀ, ਦਾਮਨੀ, ਤੀਰ ।

III. ਖ਼ਾਲੀ ਥਾਂਵਾਂ ਭਰੋ:—

1. ਲਛਮਣ.........ਨਾਲ ਵਿਆਹ ਕਰਨਾ ਚਾਹੁੰਦਾ ਸੀ ?
2. ਵਿਆਹ ਕਰਨ ਲਈ ਉਸ ਨੂੰ ਦਾਮਨੀ ਦੇ ਪਿਤਾ ਦੀ.........ਸਾਲ ਸੇਵਾ ਕਰਨੀ ਪਈ ।

3. ਲਛਮਣ ਨੂੰ ਘੜਾ ਦੇ ਕੇ ਉਸ ਨੇ ਕਿਹਾ, ਇਸ ਵਿੱਚ ਮੇਰਾ ......... ਹੈ।
4. ਲਛਮਣ ਘੜਾ ਚੁਕ ਕੇ ਆਪਣੇ.........ਵੱਲ ਚੱਲ ਪਿਆ।
5. ਲਛਮਣ ਘੜੇ ਦਾ ਮੂੰਹ ਖੋਲ੍ਹਣ ਲਈ.........ਹੋ ਰਿਹਾ ਸੀ।
6. ਜਿਉਂ ਹੀ ਉਸ ਨੇ ਮਟਕੇ ਦਾ ਮੂੰਹ ਖੋਲ੍ਹਿਆ ਇਕ ਰੋਸ਼ਨੀ ਦੀ ਲਹਿਰ ......... ਵੱਲ ਚੜ੍ਹ ਗਈ।
7. ਅਸਮਾਨ ਤੋਂ ਆਵਾਜ਼ ਆਈ, ਲਛਮਣ ਤੂੰ ......... ਨੂੰ ਹਮੇਸ਼ਾਂ ਲਈ ਗੁਆ ਦਿੱਤਾ ਹੈ।
8. ਉਸ ਨੇ ਆਪਣੇ ......... ਦਾ ਪਾਲਨ ਨਹੀਂ ਕੀਤਾ ਸੀ।

IV. ਇਸ ਕਹਾਣੀ ਨੂੰ ਛੋਟਾ ਕਰ ਕੇ ਲਿਖੋ।

V. ਵਿਸਰਾਮ ਚਿੰਨ੍ਹ ਕਿਹੜੇ ਕਿਹੜੇ ਹੁੰਦੇ ਹਨ ?

ਪ੍ਰਸ਼ਨ-ਵਾਚਕ ਚਿੰਨ੍ਹਾਂ ਵਾਲੇ 10 ਵਾਕ ਲਿਖੋ।

# ਮਾਝੇ ਦੀ ਕੁੜੀ



ਖੇਤਾਂ ਵਿੱਚ ਵਾਢੀਆਂ ਕਰੇ,
ਮਾਝੇ ਦੀ ਕੁੜੀ
ਬਈ ਮਾਝੇ ਦੀ ਕੁੜੀ।

ਲੁਕ ਲੁਕ ਪੈਲੀਆਂ 'ਚੋਂ ਮੋਰ ਦੇਖਦੇ।
ਅੰਗ ਅੰਗ ਵਿੱਚ ਰਬੀ ਜੋਸ਼ ਇਸ ਦੇ
ਇਹਦੇ ਕੋਲੋਂ ਗਭਰੂ ਡਰੇ।
ਮਾਝੇ ਦੀ ਕੁੜੀ
ਬਈ ਮਾਝੇ ਦੀ ਕੁੜੀ।

ਵੱਢ ਵੱਢ ਖੇਤਾਂ ਵਿੱਚ ਲਾਏ ਢੇਰੀਆਂ।
ਦੇਖ ਕੇ ਦਲੇਰੀ ਝੁਕੀਆਂ ਹਨੇਰੀਆਂ।
ਧੁਪਾਂ ਕੋਲੋਂ ਜ਼ਰਾ ਨਾ ਡਰੇ।
ਮਾਝੇ ਦੀ ਕੁੜੀ
ਬਈ ਮਾਝੇ ਦੀ ਕੁੜੀ।

ਪੈਰ ਪੈਰ ਉੱਤੇ ਇਹਨੇ ਮਹਿਕਾਂ ਡੋਲ੍ਹੀਆਂ।
ਇਹਦੀਆਂ ਨੇ ਖੇਤਾਂ ਵਿੱਚ ਰੋਜ਼ ਹੋਲੀਆਂ।
ਦੁਖ ਸੁਖ ਦੇਹੀ 'ਤੇ ਜਰੇ।
ਮਾਝੇ ਦੀ ਕੁੜੀ
ਬਈ ਮਾਝੇ ਦੀ ਕੁੜੀ।

—ਗਿਲ ਮੋਰਾਂਵਾਲੀ
(ਚੰਬੇ ਦੀ ਡਾਲੀ)

## ਅਭਿਆਸ

1. ਮਾਝੇ ਦੀ ਕੁੜੀ ਪੈਲੀਆਂ ਵਿੱਚ ਕਿਸ ਤਰ੍ਹਾਂ ਕੰਮ ਕਰਦੀ ਹੈ ? ਕਵਿਤਾ ਦੇ ਅਧਾਰ ਤੇ ਲਿਖੋ।
2. ਵਾਕ ਬਣਾਓ :—
   ਵਾਢੀਆਂ, ਪੈਲੀਆਂ, ਗਭਰੂ, ਦਲੇਰੀ, ਮਹਿਕਾਂ, ਜਰਨਾ।

# ਰੰਤੀ ਦੇਵ

ਸੂਰਜ ਵੰਸ਼ ਤੇ ਸੋਮ ਵੰਸ਼ ਹਿੰਦੁਸਤਾਨ ਦੇ ਦੋ ਪਰਸਿਧ ਰਾਜ ਘਰਾਨੇ ਸਨ । ਸੋਮ ਵੰਸ਼ ਵਿੱਚ ਰੰਤੀ ਦੇਵ ਨਾਂ ਦੇ ਇਕ ਬੜੇ ਪਰਉਪਕਾਰੀ ਤੇ ਧਰਮਾਤਮਾ ਰਾਜਾ ਸਨ । ਜਦੋਂ ਉਨ੍ਹਾਂ ਦਾ ਸਾਰਾ ਧਨ ਪਰਉਪਕਾਰ ਵਿੱਚ ਲੱਗ ਗਿਆ, ਤਦ ਵੀ ਉਹ ਆਪ ਭੁੱਖੇ ਰਹਿ ਕੇ ਗ਼ਰੀਬਾਂ ਤੇ ਦੀਨ ਜਾਚਕਾਂ ਦੀ ਪਾਲਨਾ ਕਰਦੇ ਰਹੇ। ਉਨ੍ਹਾਂ ਨੂੰ ਤੇ ਉਨ੍ਹਾਂ ਦੇ ਪਰਵਾਰ ਦੇ ਲੋਕਾਂ ਨੂੰ ਆਪ ਚਾਹੇ ਕਿੰਨਾ ਵੀ ਦੁਖ ਉਠਾਉਣਾ ਪਏ, ਪਰ ਉਨ੍ਹਾਂ ਦੇ ਦਰਵਾਜੇ ਤੋਂ ਕਦੇ ਕੋਈ ਮਹਿਮਾਨ ਨਿਰਾਸ਼ ਵਾਪਸ ਨਹੀਂ ਜਾਂਦਾ ਸੀ ।

ਰੰਤੀ ਦੇਵ ਨੇ ਇਕ ਵਾਰੀ ਅਠਤਾਲੀ ਦਿਨਾਂ ਤਕ ਅੰਨ ਪਾਣੀ ਦਾ ਕਸ਼ਟ ਭੋਗਿਆ ਤੇ ਜਦੋਂ ਉਹ ਉਣਿੰਜਵੇਂ ਦਿਨ ਸਵੇਰੇ ਕੁਝ ਖਾਣ ਲਈ ਬੈਠੇ ਤਾਂ ਇਕ ਮਹਿਮਾਨ ਬ੍ਰਾਹਮਣ ਆ ਪਹੁੰਚਿਆ। ਸਾਰਿਆਂ ਵਿੱਚ ਈਸ਼ਵਰ ਦਾ ਰੂਪ ਵੇਖਣ ਵਾਲੇ ਰੰਤੀ ਦੇਵ ਨੇ ਬੜੀ ਸ਼ਰਧਾ ਨਾਲ ਉਸ ਮਹਿਮਾਨ ਦਾ ਆਦਰ ਸਤਿਕਾਰ ਕਰ ਕੇ ਉਸ ਨੂੰ ਖਾਣਾ ਖੁਆਇਆ। ਭੋਜਨ ਛਕ ਕੇ ਬ੍ਰਾਹਮਣ ਚਲਾ ਗਿਆ। ਰੰਤੀ ਦੇਵ ਬਾਕੀ ਬਚਿਆ ਭੋਜਨ ਖਾਣ ਹੀ ਲੱਗੇ ਸਨ ਕਿ ਇੰਨੇ ਵਿੱਚ ਇਕ ਦੂਜਾ ਸ਼ੂਦਰ ਮਹਿਮਾਨ ਆ ਪਹੁੰਚਿਆ । ਰੰਤੀ ਦੇਵ ਨੇ ਪਰਮਾਤਮਾ ਦਾ ਨਾਂ ਲੈ ਕੇ ਆਪਣੇ ਭੋਜਨ ਵਿੱਚੋਂ ਉਸ ਸ਼ੂਦਰ ਨੂੰ ਵੀ ਭੋਜਨ ਕਰਾਇਆ । ਸ਼ੂਦਰ ਭੋਜਨ ਕਰ ਕੇ ਗਿਆ ਹੀ ਸੀ ਕਿ ਕੁੱਤਿਆਂ ਨਾਲ ਘਿਰਿਆ ਹੋਇਆ ਇਕ ਤੀਜਾ ਮਹਿਮਾਨ ਆ ਕੇ ਖੜਾ ਹੋ ਗਿਆ ਤੇ ਕਹਿਣ ਲੱਗਾ, "ਮਹਾਰਾਜ ! ਮੈਂ ਤੇ ਮੇਰੇ ਕੁੱਤੇ

ਭੁੱਖੇ ਹਨ। ਸਾਨੂੰ ਕੁਝ ਖਾਣ ਲਈ ਦਿਓ।" ਇਹ ਸੁਣ ਕੇ ਰੰਤੀ ਦੇਵ ਨੇ ਬੜੇ ਆਦਰ ਨਾਲ ਬਾਕੀ ਬਚਿਆ ਹੋਇਆ ਭੋਜਨ ਉਸ ਨੂੰ ਦੇ ਦਿੱਤਾ ਤੇ ਕੁੱਤਿਆਂ ਤੇ ਉਨ੍ਹਾਂ ਦੇ ਮਾਲਕ ਨੂੰ ਨਮਸਕਾਰ ਕੀਤੀ। ਇਸ ਤਰ੍ਹਾਂ ਮਹਿਮਾਨਾਂ ਨੂੰ ਖੁਆਉਣ ਵਿੱਚ ਸਾਰਾ ਭੋਜਨ ਖ਼ਤਮ ਹੋ ਗਿਆ, ਸਿਰਫ਼ ਪਾਣੀ ਬਾਕੀ ਸੀ ਤੇ ਉਹ ਵੀ ਸਿਰਫ਼ ਇਕ



ਆਦਮੀ ਦੇ ਪੀਣ ਲਈ। ਰੰਤੀ ਦੇਵ ਉਹ ਪਾਣੀ ਪੀਣ ਹੀ ਲੱਗੇ ਸਨ ਕਿ ਇੰਨੇ ਵਿੱਚ ਉਥੇ ਇਕ ਚੰਡਾਲ ਆ ਪਹੁੰਚਿਆ। ਉਹ ਕਹਿਣ ਲੱਗਾ, "ਮਹਾਰਾਜ! ਮੈਨੂੰ ਪਿਆਸ ਲੱਗੀ ਹੈ, ਮੈਨੂੰ ਪਾਣੀ ਪਿਲਾਓ।" ਰਾਜੇ ਨੂੰ ਚੰਡਾਲ ਦੀ ਹਾਲਤ ਤੇ ਬੜਾ ਤਰਸ ਆਇਆ ਤੇ ਉਨ੍ਹਾਂ ਨੇ ਪਰਮਾਤਮਾ ਅਗੇ ਪ੍ਰਾਰਥਨਾ ਕੀਤੀ, "ਹੇ ਈਸ਼ਵਰ! ਮੈਂ ਤੇਰੇ ਤੋਂ ਐਸ਼ੋ ਆਰਾਮ ਜਾਂ ਮੁਕਤੀ ਦੀ ਮੰਗ ਨਹੀਂ ਕਰਦਾ। ਮੇਰੀ ਤਾਂ ਇਕੋ ਇਛਾ ਹੈ ਕਿ ਮੈਂ ਸਭ ਪ੍ਰਾਣੀਆਂ ਦੀਆਂ ਆਤਮਾਵਾਂ ਵਿੱਚ ਪਰਵੇਸ਼ ਕਰ ਕੇ ਉਨ੍ਹਾਂ ਦੇ ਦੁਖ ਭੋਗ ਸਕਾਂ। ਮੈਂ ਭਾਵੇਂ ਦੁਖ ਉਠਾਵਾਂ, ਪਰ ਬਾਕੀ ਸਭ ਪ੍ਰਾਣੀ ਦੁਖਾਂ ਤੋਂ ਰਹਿਤ ਹੋਣ।" ਇਹ

ਕਹਿ ਕੇ ਰਾਜੇ ਨੇ ਆਪਣਾ ਗਲਾ ਪਿਆਸ ਨਾਲ ਸੁਕਣ ਤੇ ਵੀ ਉਸ ਚੰਡਾਲ ਨੂੰ ਪਾਣੀ ਦੇ ਦਿੱਤਾ। ਪਾਣੀ ਦੇਂਦਿਆਂ ਹੀ ਉਹ ਤਿੰਨੋ ਮਹਿਮਾਨ, ਜੋ ਅਸਲ ਵਿੱਚ ਤਿੰਨ ਦੇਵਤੇ ਸਨ, ਆਪਣੇ ਅਸਲੀ ਰੂਪ ਧਾਰ ਕੇ ਰਾਜੇ ਦੇ ਸਾਹਮਣੇ ਪਰਗਟ ਹੋਏ ਤੇ ਕਹਿਣ ਲੱਗੇ, "ਮਹਾਰਾਜ! ਤੁਸੀਂ ਧੰਨ ਹੋ ਤੇ ਬੇਮਿਸਾਲ ਹੈ ਤੁਹਾਡਾ ਤਿਆਗ। ਅਸੀਂ ਇੰਨਾ ਤਿਆਗ ਹਰ ਕਿਧਰੇ ਨਹੀਂ ਵੇਖਿਆ। ਤੁਸੀਂ ਵਰ ਮੰਗੋ।"

ਪਰ ਈਸ਼ਵਰ ਦੀ ਸੁਧ ਭਗਤੀ ਕਰਨ ਵਾਲੇ ਉਸ ਪਰਉਪਕਾਰੀ ਰਾਜੇ ਨੇ ਸਿਰਫ਼ ਨਮਸਕਾਰ ਕੀਤੀ ਤੇ ਕਿਹਾ, "ਦੇਵ ਗਣ! ਮੈਨੂੰ ਕੁਝ ਨਹੀਂ ਚਾਹੀਦਾ। ਤੁਹਾਡੀ ਕਿਰਪਾ ਤੇ ਭਗਤੀ ਮੈਨੂੰ ਮਿਲ ਸਕੇ, ਤਾਂ ਮੈਨੂੰ ਸਭ ਕੁਝ ਮਿਲ ਗਿਆ। ਮੈਂ ਤਾਂ ਸਿਰਫ਼ ਇਨਸਾਨੀ ਫ਼ਰਜ਼ ਪੂਰਾ ਕੀਤਾ ਹੈ। ਫ਼ਰਜ਼ ਲਈ ਵਰਦਾਨ ਕਿਉਂ?" ਇਨ੍ਹਾਂ ਕਹਿ ਕੇ ਰੰਤੀ ਦੇਵ ਚੁਪ ਹੋ ਗਏ। ਉਨ੍ਹਾਂ ਤੇ ਫੁਲਾਂ ਦੀ ਵਰਖਾ ਹੋਈ ਤੇ ਦੇਵਤੇ ਅੰਤਰ ਧਿਆਨ ਹੋ ਗਏ।

## ਅਭਿਆਸ

I. ਦੱਸੋ ਭਲਾ :—

1. ਰੰਤੀ ਦੇਵ ਕੌਣ ਸੀ?
2. ਰੰਤੀ ਦੇਵ ਕਦੇ ਕਿਸੇ ਮਹਿਮਾਨ ਨੂੰ ਨਿਰਾਸ਼ ਕਿਉਂ ਨਹੀਂ ਕਰਦੇ ਸਨ?
3. ਤੀਜੇ ਮਹਿਮਾਨ ਨੇ ਰੰਤੀ ਦੇਵ ਨੂੰ ਕੀ ਕਿਹਾ?
4. ਚੰਡਾਲ ਦੀ ਹਾਲਤ ਵੇਖ ਕੇ ਰੰਤੀ ਦੇਵ ਨੂੰ ਕਿਉਂ ਦੁਖ ਹੋਇਆ?
5. ਰੰਤੀ ਦੇਵ ਨੇ ਦੇਵਤਿਆਂ ਤੋਂ ਕੋਈ ਵਰ ਕਿਉਂ ਨਹੀਂ ਮੰਗਿਆ?

II. ਵਾਕ ਬਣਾਓ :—

ਪਰਉਪਕਾਰੀ, ਧਰਮਾਤਮਾ, ਜਾਚਕ, ਸ਼ਰਧਾ, ਸਤਿਕਾਰ, ਮੁਕਤੀ, ਪ੍ਰਾਰਥਨਾ, ਚੰਡਾਲ, ਬੇਮਿਸਾਲ, ਤਿਆਗ, ਕਿਰਪਾ।

III. ਖ਼ਾਲੀ ਥਾਂਵਾਂ ਭਰੋ :—

1. ਰੰਤੀ ਦੇਵ ਇਕ ਬੜੇ........ਤੇ....... ਰਾਜਾ ਸਨ ।
2. ਉਹ ਭੁਖਿਆਂ ਤੇ........ਦੀ ਮਦਦ ਕਰਦੇ ਸਨ ।
3. ਰੰਤੀ ਦੇਵ ਜਦੋਂ ਕੁਝ ਖਾਣ ਲਈ ਬੈਠੇ ਤਾਂ ਉਥੇ ਇਕ ........ ਆ ਗਿਆ ।
4. ਪਰਮਾਤਮਾ ਦਾ ਨਾਂ ਲੈ ਕੇ ਰੰਤੀ ਦੇਵ ਨੇ ਉਸ ........ ਨੂੰ ਵੀ ਛਕਾਇਆ ।
5. ਫੇਰ ........ ਨਾਲ ਘਿਰਿਆ ਹੋਇਆ ਇਕ ਤੀਜਾ ........ ਆ ਪਹੁੰਚਿਆ ।

IV. 1. ਇਨ੍ਹਾਂ ਸ਼ਬਦਾਂ ਦੇ ਘਟੋ ਘਟ ਦੋ ਅਰਥ ਦਸ ਕੇ ਆਪਣੇ ਵਾਕਾਂ ਵਿੱਚ ਵਰਤੋ :—

ਉੱਤਰ, ਅੱਕ, ਸਰ, ਸੂਈ, ਸੱਤ ।

2. ਇਨ੍ਹਾਂ ਮੁਹਾਵਰਿਆਂ ਦੇ ਅਰਥ ਦਸ ਕੇ ਵਾਕਾਂ ਵਿੱਚ ਵਰਤੋ ।
ਜੁੱਤੀ ਦਾ ਯਾਰ, ਨਾਢੂ ਸ਼ਾਹ, ਕੰਮ-ਕੰਜ, ਮਿੱਟੀ ਦਾ ਮਾਧੋ, ਉਸਤਾਦੀ ਕਰਨਾ ।

3. ਇਸ ਪਾਠ ਵਿੱਚੋਂ ਪੰਜ ਕਿਰਿਆ ਵਿਸ਼ੇਸ਼ਣ ਚੁਣੋ ।

# ਪੌਦੇ ਵੀ ਹਸਦੇ ਰੋਂਦੇ ਹਨ

ਮਠਿਆਈ ਦੇ ਦਿੱਤੀ–ਬੱਚੇ ਹਸਣ ਲੱਗੇ।

ਇਕ ਥੱਪੜ ਮਾਰਿਆ–ਬਸ ਰੋਣਾ ਧੋਣਾ ਸ਼ੁਰੂ ਹੋ ਗਿਆ।

ਕਿਉਂ ? ਕਿਉਂਕਿ ਆਦਮੀ ਵਿੱਚ ਜਾਨ ਹੈ–ਮਹਿਸੂਸ ਕਰਨ ਦੀ ਤਾਕਤ ਹੈ। ਜਾਨ ਤਾਂ ਦਰੱਖ਼ਤਾਂ ਤੇ ਪੌਦਿਆਂ ਵਿੱਚ ਵੀ ਹੈ, ਪਰ ਕੀ ਉਨ੍ਹਾਂ ਵਿੱਚ ਮਹਿਸੂਸ ਕਰਨ ਦੀ ਵੀ ਤਾਕਤ ਹੈ ?"

ਲੋਕ ਸਮਝਦੇ ਸਨ ਨਹੀਂ। ਤਦ ਹੀ ਤਾਂ ਅਸੀਂ ਕਿਸੇ ਪੌਦੇ ਤੋਂ ਪੱਤੇ ਤੋੜ ਲੈਣ ਜਾਂ ਕਿਸੇ ਦਰਖ਼ਤ ਤੋਂ ਦਾਤਨ ਤੋੜਨ ਵਿੱਚ ਝਿੱਝਕਦੇ ਨਹੀਂ। ਪੈਰ ਨਾਲ ਕਿਸੇ ਪੌਦੇ ਨੂੰ ਮਿਧ ਦੇਣ ਜਾਂ ਹੱਥ ਵਿੱਚ ਕੁਹਾੜੀ ਹੋਏ ਤਾਂ ਕਿਸੇ ਦਰਖ਼ਤ ਦੇ ਮੁੱਢ ਤੇ ਚਲਾ ਕੇ ਉਸ ਨੂੰ ਕੱਟਣ ਵਿੱਚ ਕੋਈ ਹਿਚਕਿਚਾਹਟ ਨਹੀਂ ਹੁੰਦੀ।

ਯੂਰਪ ਤੇ ਅਮਰੀਕਾ ਦੇ ਵਿਗਿਆਨੀਆਂ ਦਾ ਵੀ ਇਹ ਹੀ ਖ਼ਿਆਲ ਸੀ। ਪਰ ਇਸ ਖਿਆਲ ਨੂੰ ਗ਼ਲਤ ਸਾਬਤ ਕਰ ਦਿੱਤਾ, ਸਾਡੇ ਹੀ ਦੇਸ਼ ਦੇ ਇਕ ਵਿਗਿਆਨੀ ਨੇ। ਦਰਖ਼ਤਾਂ ਤੇ ਪੌਦਿਆਂ ਵਿੱਚ ਵੀ ਮਹਿਸੂਸ ਕਰਨ ਦੀ ਤਾਕਤ ਹੈ ਤੇ ਇਹ ਉਸ ਨੇ ਤਜਰੱਬਾ ਵੀ ਕਰ ਕੇ ਦਸ ਦਿੱਤਾ, ਪਰ ਕਿਸੇ ਨੂੰ ਜਲਦੀ ਯਕੀਨ ਨਾ ਹੋਇਆ। ਯੂਰਪ ਤੇ ਅਮਰੀਕਾ ਦੇ ਵਿਗਿਆਨੀ ਉਨ੍ਹਾਂ ਨੂੰ "ਪੂਰਬ ਦਾ ਜਾਦੂਗਰ" ਕਹਿੰਦੇ ਸਨ।

ਇਹ ਪੂਰਬ ਦਾ ਜਾਦੂਗਰ ਕੌਣ ਸੀ ?



ਉਨ੍ਹਾਂ ਦਾ ਨਾਂ ਸੀ ਸ੍ਰੀ ਜਗਦੀਸ਼ ਚੰਦਰ ਬਸੂ। ਉਨ੍ਹਾਂ ਦਾ ਜਨਮ ਪੂਰਬੀ ਬੰਗਾਲ ਦੇ ਢਾਕਾ ਜ਼ਿਲੇ ਵਿੱਚ ਹੋਇਆ ਸੀ। ਪਿਤਾ ਡਿਪਟੀ ਕਲਕਟਰ ਸਨ, ਇਸ ਲਈ ਪੜ੍ਹਾਈ ਲਿਖਾਈ ਚੰਗੀ ਹੋਈ। ਬੀ. ਏ. ਪਾਸ ਕਰ ਕੇ ਸਿਵਲ ਸਰਵਿਸ ਵਿੱਚ ਦਾਖਲ ਹੋਣ ਲਈ ਵਿਲਾਇਤ ਗਏ। ਪਰ ਉਥੋਂ ਆਏ ਸਾਇੰਸਦਾਨ ਬਣ ਕੇ। ਵਿਲਾਇਤ ਤੋਂ ਵਾਪਸ ਆ ਕੇ ਕਲਕਤਾ ਪਰੈਜ਼ੀਡੈਂਸੀ ਕਾਲਜ ਵਿੱਚ ਸਾਇੰਸ ਦੇ ਪਰੋਫੈਸਰ ਬਣਾਏ ਗਏ।

ਵਿਦਿਆਰਥੀਆਂ ਨੂੰ ਸਾਇੰਸ ਪੜ੍ਹਾ ਕੇ ਹੀ ਇਨ੍ਹਾਂ ਨੂੰ ਤਸੱਲੀ ਨਹੀਂ ਸੀ। ਨਵੀਆਂ ਨਵੀਆਂ ਖੋਜਾਂ ਕਰਨ ਦਾ ਇਨ੍ਹਾਂ ਵਿੱਚ ਝੁਕਾਵ ਸੀ। ਪੰਦਰਾਂ ਸਾਲ ਦੀ ਉਮਰ ਵਿੱਚ ਹੀ ਇਨ੍ਹਾਂ ਨੇ ਬੇਤਾਰ ਦੇ ਤਾਰ ਦੀ ਬੜੀ ਮਹੱਤਵ ਪੂਰਨ ਖੋਜ ਕੀਤੀ। ਆਪਣੀ ਇਸ ਖੋਜ ਨੂੰ ਲੈ ਕੇ ਜਦੋਂ ਉਹ ਵਿਲਾਇਤ ਪਹੁੰਚੇ ਤਾਂ ਉਥੋਂ ਦੇ ਸਾਇੰਸਦਾਨ ਹੈਰਾਨ ਰਹਿ ਗਏ। ਪਰ ਉਸੇ ਦੌਰਾਨ ਇਟਲੀ ਦੇ ਸਾਇੰਸਦਾਨ ਮਾਰਕੋਨੀ ਨੇ ਤਾਰਬਰਕੀ ਦੀ ਖੋਜ ਕਰ ਲਈ ਸੀ ਤੇ ਉਹ ਇਸ ਖੋਜ

ਵਿੱਚ ਕਾਫ਼ੀ ਅਗੇ ਵਧ ਗਿਆ ਸੀ। ਇਸ ਲਈ ਸ੍ਰੀ ਬਸੂ ਨੇ ਆਪਣਾ ਧਿਆਨ ਦੂਜੀਆਂ ਖੋਜਾਂ ਵਿੱਚ ਲਗਾਇਆ।

ਤਾਰਬਰਕੀ ਦੇ ਸਿਲਸਿਲੇ ਵਿੱਚ ਹੀ ਉਨ੍ਹਾਂ ਨੇ ਇਹ ਮਹਿਸੂਸ ਕੀਤਾ ਕਿ ਕੁਝ ਧਾਤਾਂ ਅਜਿਹੀਆਂ ਹਨ, ਜਿਨ੍ਹਾਂ ਤੇ ਘੜੀ ਮੁੜੀ ਬਿਜਲੀ ਦੇ ਕਰੰਟ ਦਾ ਇਸਤੇਮਾਲ ਕੀਤਾ ਜਾਏ ਤਾਂ ਉਹ ਵੀ ਥਕਾਵਟ ਮਹਿਸੂਸ ਕਰਦੀਆਂ ਹਨ ਤੇ ਫੇਰ ਕੁਝ ਦੇਰ ਦੇ ਬਾਅਦ ਪਹਿਲੀ ਹਾਲਤ ਵਿੱਚ ਆ ਜਾਂਦੀਆਂ ਹਨ। ਇਸ ਖੇਤਰ ਵਿੱਚ ਕਈ ਤਜਰਬੇ ਕਰਨ ਦੇ ਬਾਅਦ ਉਨ੍ਹਾਂ ਨੇ ਦੁਨੀਆਂ ਦੇ ਸਾਇੰਸਦਾਨਾਂ ਦੇ ਸਾਹਮਣੇ ਇਹ ਸਿਧਾਂਤ ਰਖਿਆ ਕਿ ਭੌਤਕ ਕਾਰਨਾਂ ਦਾ ਜੋ ਪਰਭਾਵ ਜਾਨਦਾਰਾਂ ਤੇ ਹੁੰਦਾ ਹੈ, ਉਸੇ ਤਰ੍ਹਾਂ ਦਾ ਕੁਝ ਮਿਲਦਾ ਜੁਲਦਾ ਪਰਭਾਵ ਧਾਤ ਆਦਿ ਜੜ੍ਹ ਪਦਾਰਥਾਂ ਤੇ ਵੀ ਹੁੰਦਾ ਹੈ। ਇਸ ਸਿਧਾਂਤ ਦੀ ਬੜੀ ਚਰਚਾ ਹੋਈ ਤੇ ਪੈਰਿਸ ਦੀ ਅੰਤਰ ਰਾਸ਼ਟਰੀ ਭੌਤਿਕ ਵਿਗਿਆਨ ਕਾਂਗਰਸ ਨੇ ਉਨ੍ਹਾਂ ਨੂੰ ਇਸ ਸਿਲਸਿਲੇ ਵਿੱਚ ਲੈਕਚਰ ਦੇਣ ਲਈ ਬੁਲਾਇਆ।

ਧਾਤਾਂ ਤੇ ਤਜਰਬੇ ਕਰਨ ਵਿੱਚ ਕਾਮਯਾਬੀ ਹਾਸਲ ਕਰਨ ਦੇ ਬਾਅਦ ਉਨ੍ਹਾਂ ਦਾ ਧਿਆਨ ਦਰਖ਼ਤਾਂ ਤੇ ਪੌਦਿਆਂ ਵਲ ਗਿਆ ਤੇ ਕਈ ਯੰਤਰ ਬਣਾ ਕੇ ਉਨ੍ਹਾਂ ਨੇ ਇਹ ਪਰਤੱਖ ਦਸ ਦਿੱਤਾ ਕਿ ਪੌਦੇ ਵੀ ਦੁਖ ਸੁਖ ਮਹਿਸੂਸ ਕਰਦੇ ਹਨ। ਦਰਖ਼ਤਾਂ ਤੇ ਪੌਦਿਆਂ ਵਿੱਚ ਵੀ ਉਸੇ ਤਰ੍ਹਾਂ ਦੀ ਧੜਕਨ ਹੁੰਦੀ ਹੈ ਜਿਸ ਤਰ੍ਹਾਂ ਦੀ ਸਾਡੇ ਲੋਕਾਂ ਦੀਆਂ ਨਾੜੀਆਂ ਵਿੱਚ। ਤੇ ਚੋਟ, ਸਰਦੀ, ਗਰਮੀ ਆਦਿ ਦਾ ਅਸਰ ਵੀ ਸਾਡੀ ਤਰ੍ਹਾਂ ਉਨ੍ਹਾਂ ਤੇ ਵੀ ਹੁੰਦਾ ਹੈ। ਉਹ ਵੀ ਖੁਸ਼ ਹੁੰਦੇ ਹਨ, ਦੁਖੀ ਹੁੰਦੇ ਹਨ। ਉਹ ਵੀ ਥਕਦੇ ਹਨ, ਤਾਜ਼ੇ ਹੁੰਦੇ ਹਨ ਤੇ ਉਨ੍ਹਾਂ ਨੂੰ ਵੀ ਭੁਖ ਪਿਆਸ ਦਾ ਅਨੁਭਵ ਹੁੰਦਾ ਹੈ।

ਆਪਣੀ ਇਸ ਖੋਜ ਨੂੰ ਲੈ ਕੇ ਸ੍ਰੀ ਬਸੂ ਇੰਗਲੈਂਡ ਗਏ, ਪਰ ਉਥੇ ਉਨ੍ਹਾਂ ਨੂੰ ਇਕ ਅਜੀਬ ਤਰ੍ਹਾਂ ਦਾ ਅਨੁਭਵ ਹੋਇਆ। ਕੁਝ ਸਾਇੰਸਦਾਨਾਂ ਨੇ ਉਨ੍ਹਾਂ ਦਾ ਮਜ਼ਾਕ ਉਡਾਉਣਾ ਸ਼ੁਰੂ ਕਰ ਦਿੱਤਾ, ਇਕ ਨੇ ਤਾਂ ਉਨ੍ਹਾਂ ਦੇ ਤਜਰਬਿਆਂ ਨੂੰ ਆਪਣੇ ਨਾਂ ਤੇ ਛਪਵਾ ਦਿੱਤਾ। ਪਰ ਸੱਚ ਦਾ ਸੂਰਜ ਬੱਦਲਾਂ ਹੇਠ ਕਦ ਤਕ ਛੁਪਿਆ ਰਹਿੰਦਾ ! ਉਨ੍ਹਾਂ ਨੇ ਤਰ੍ਹਾਂ ਤਰ੍ਹਾਂ ਦੇ ਨਵੇਂ ਯੰਤਰ ਬਣਾ ਕੇ ਲੋਕਾਂ ਨੂੰ ਇਹ ਮੰਨਣ ਲਈ ਮਜਬੂਰ ਕਰ ਦਿੱਤਾ ਕਿ ਇਹ ਖੋਜ ਸਚਮੁਚ ਇਕ ਯੁਗਾਂਤ ਕਾਰੀ ( Land mark ) ਖੋਜ ਹੈ। ਇੰਗਲੈਂਡ ਤੇ ਅਮਰੀਕਾ ਦੀਆਂ ਯੂਨੀਵਰਸਟੀਆਂ ਨੇ ਉਨ੍ਹਾਂ ਨੂੰ ਬੁਲਾਇਆ ਤੇ ਰਾਸ਼ਟਰ ਸੰਘ ਨੇ ਉਨ੍ਹਾਂ ਨੂੰ ਆਪਣੀ ਵਿਗਿਆਨਕ ਮੀਤ ਕਮੇਟੀ ਦਾ ਸਥਾਈ ਮੈਂਬਰ ਬਣਾਇਆ ।

ਕਾਲਜ ਤੋਂ ਰੀਟਾਇਰ ਹੋਣ ਦੇ ਬਾਅਦ ਸ੍ਰੀ ਬਸੂ ਨੇ ਇਕ ਵਿਗਿਆਨਕ ਪਰਯੋਗ ਸ਼ਾਲਾ ਕਲੱਕਤੇ ਵਿੱਚ ਖੋਲ੍ਹੀ ਜੋ ਬਸੂ ਰੀਸਰਚ ਇੰਸਟੀਚਿਊਟ ਦੇ ਨਾਂ ਤੇ ਪਰਸਿਧ ਹੈ । ਇਸ ਪਰਯੋਗ ਸ਼ਾਲਾ ਵਿੱਚ ਅਜ ਵੀ ਤਰ੍ਹਾਂ ਤਰ੍ਹਾਂ ਦੇ ਤਜਰਬੇ ਹੁੰਦੇ ਹਨ। ਸ੍ਰੀ ਬਸੂ ਨੇ ਆਪਣੀ ਜ਼ਿੰਦਗੀ ਦੀ ਕਮਾਈ ਦਾ ਬਹੁਤ ਵੱਡਾ ਹਿੱਸਾ ਇਸ ਵਿੱਚ ਲਗਾ ਦਿੱਤਾ । ਕੁਲ ਮਿਲਾ ਕੇ ਉਨ੍ਹਾਂ ਨੇ 15 ਲਖ ਰੁਪਏ ਦਾਨ ਕੀਤੇ।

ਸ੍ਰੀ ਬਸੂ ਦਾ ਜੀਵਨ ਬੜਾ ਸਿਧਾ ਸਾਦਾ ਸੀ ਤੇ ਉਨ੍ਹਾਂ ਦਾ ਆਚਾਰ ਬੜਾ ਨਿਰਮਲ ਸੀ। ਤਿਆਗ ਤੇ ਤਪੱਸਿਆ ਦਾ ਜੋ ਆਦਰਸ਼ ਉਨ੍ਹਾਂ ਨੇ ਭਾਰਤੀ ਸਾਇਸਦਾਨਾਂ ਦੇ ਸਾਹਮਣੇ ਰਖਿਆ, ਉਹ ਬਹੁਤ ਦਿਨਾਂ ਤਕ ਹਨੇਰੇ ਵਿੱਚ ਰੋਸ਼ਨੀ ਦਾ ਕੰਮ ਦੇਂਦਾ ਰਹੇਗਾ ।

# ਅਭਿਆਸ

I. ਦੱਸੋ ਭਲਾ :—

1. ਸ੍ਰੀ ਜਗਦੀਸ਼ ਚੰਦਰ ਬਸੂ ਨੂੰ ਯੂਰਪ ਤੇ ਅਮਰੀਕਾ ਦੇ ਵਿਗਿਆਨੀ "ਪੂਰਬ ਦਾ ਜਾਦੂਗਰ" ਕਿਉਂ ਕਹਿੰਦੇ ਸਨ ?
2. ਉਨ੍ਹਾਂ ਦੀ ਸਭ ਤੋਂ ਵਡੀ ਖੋਜ ਕੀ ਸੀ ?
3. ਬਿਜਲੀ ਦੀਆਂ ਲਹਿਰਾਂ ਦੇ ਪਰਯੋਗ ਤੋਂ ਉਨ੍ਹਾਂ ਨੇ ਕੀ ਸਿਧਾਂਤ ਬਣਾਇਆ ?
4. ਸ੍ਰੀ ਬਸੂ ਦੀ ਪਰਯੋਗ ਸ਼ਾਲਾ ਕਿਥੇ ਸੀ ?

II. ਵਾਕ ਬਣਾਓ :—

ਮਹਿਸੂਸ, ਤਾਕਤ, ਜਾਦੂਗਰ, ਤਸੱਲੀ, ਮਹੱਤਵ ਪੂਰਨ, ਤਾਰਬਰਕੀ, ਖੋਜ, ਧਾਤਾਂ, ਤਜਰਬੇ, ਅਨੁਭਵ, ਪਰਯੋਗਸ਼ਾਲਾ, ਆਚਾਰ ।

III. ਖ਼ਾਲੀ ਥਾਂਵਾਂ ਭਰੋ:—

1. ਸ੍ਰੀ ਜਗਦੀਸ਼ ਚੰਦਰ ਬਸੂ ਨੂੰ "......... " ਕਿਹਾ ਜਾਂਦਾ ਹੈ ।
2. ਪੰਦਰਾਂ ਸਾਲ ਦੀ ਉਮਰ ਵਿੱਚ ਇਨ੍ਹਾਂ ਨੇ ......... ਦੀ ਖੋਜ ਕੀਤੀ ।
3. ਉਨ੍ਹਾਂ ਨੇ ਇਹ ਪਰਤੱਖ ਦਸ ਦਿੱਤਾ ਕਿ ......... ਵੀ ਦੁਖ ... ... ਮਹਿਸੂਸ ਕਰਦੇ ਹਨ ।
4. ਕੁਝ ਸਾਇੰਸਦਾਨਾਂ ਨੇ ਉਨ੍ਹਾਂ ਦਾ ......... ਉਡਾਉਣਾ ਸ਼ੁਰੂ ਕਰ ਦਿੱਤਾ ।
5. ਉਨ੍ਹਾਂ ਨੇ ......... ਵਿੱਚ ਆਪਣੀ ... ..... ਪਰਯੋਗਸ਼ਾਲਾ ਖੋਲ੍ਹੀ ।

IV. ਇਸ ਪਾਠ ਦੇ ਅਧਾਰ ਤੇ ਸ੍ਰੀ ਬਸੂ ਦੇ ਚਰਿਤਰ ਬਾਰੇ ਇਕ ਪੈਰਾ ਲਿਖੋ ।

V. ਇਸ ਪਾਠ ਵਿੱਚ ਆਏ 10-10 ਪੜਨਾਂਉਂ ਤੇ ਵਿਸ਼ੇਸ਼ਣ ਚੁਣੋ । ਫੇਰ ਉਨ੍ਹਾਂ ਦੀ ਪਰਕਾਰ ਬਾਰੇ ਲਿਖੋ ।

# ਪੰਛੀ ਹੋ ਜਾਵਾਂ



ਜੀ ਚਾਹੇ ਪੰਛੀ ਹੋ ਜਾਵਾਂ
ਉਡਦਾ ਜਾਵਾਂ, ਗਾਉਂਦਾ ਜਾਵਾਂ।

ਅਣ-ਛੂਹ ਸਿਖਰਾਂ ਨੂੰ ਛੂਹ ਪਾਵਾਂ।
ਇਸ ਦੁਨੀਆਂ ਦੀਆਂ ਰਾਹਵਾਂ ਭੁਲ ਕੇ,
ਫੇਰ ਕਦੀ ਵਾਪਸ ਨਾ ਆਵਾਂ
ਜੀ ਚਾਹੇ ਪੰਛੀ ਹੋ ਜਾਵਾਂ।

ਜਾ ਅਸ਼ਨਾਨ ਕਰਾਂ ਵਿੱਚ ਜ਼ਮਜ਼ਮ
ਲਾ ਡੀਕਾਂ ਪੀਆਂ ਡਾਣ ਦਾ ਪਾਣੀ.
ਮਾਨਸਰੋਵਰ ਦੇ ਬਹਿ ਕੰਢੇ-
ਟੁਟਾ ਜਿਹਾ ਇਕ ਗੀਤ ਮੈਂ ਗਾਵਾਂ।

ਜਾ ਬੈਠਾਂ ਵਿੱਚ ਖਿੜੀਆਂ ਰੋਹੀਆਂ
ਫੱਕਾਂ ਪੌਣਾਂ ਇਤਰ-ਸੰਜੋਈਆਂ।
ਹਿੱਮ-ਟੀਸੀਆਂ ਮੋਈਆਂ ਮੋਈਆਂ
ਯੁਗਾਂ ਯੁਗਾਂ ਤੋਂ ਕੱਕਰ ਹੋਈਆਂ—
ਘੁੱਟ ਕਲੇਜੇ ਮੈਂ ਗਰਮਾਵਾਂ।
ਜੀ ਚਾਹੇ ਪੰਛੀ ਹੋ ਜਾਵਾਂ।

ਹੋਏ ਆਲ੍ਹਣਾ ਵਿੱਚ ਸ਼ਤੂਤਾਂ,
ਜਾਂ ਵਿੱਚ ਜੰਡ ਕਰੀਰ ਸਰੂਟਾਂ,
ਆਉਣ ਪੁਰੇ ਦੇ ਸੀਤ ਫਰਾਟੇ
ਲਚਕਾਰੇ ਇਉਂ ਲੈਣ ਡਾਲੀਆਂ
ਜਿਉਂ ਕੋਈ ਡੋਲੀ ਖੇਡੇ ਜੜੀਆਂ
ਵਾਲ ਖਲਾਰੀ ਲੈ ਲੈ ਝੂਟਾਂ।
ਇਕ ਦਿਨ ਐਸਾ ਝੱਖੜ ਝੁੱਲੇ,
ਉਡ ਪੁਡ ਜਾਵਣ ਸਭੇ ਤੀਲੇ,
ਬੇਘਰ-ਬੇਦਰ ਮੈਂ ਹੋ ਜਾਵਾਂ।

ਸਾਰੀ ਉਮਰ ਪੀਆਂ ਰਸ ਗ਼ਮਾਂ ਦਾ,
ਏਸ ਨਸ਼ੇ ਵਿੱਚ ਜਿੰਦ ਹੰਢਾਵਾਂ।
ਜੀ ਚਾਹੇ ਪੰਛੀ ਹੋ ਜਾਵਾਂ।

— ਸ਼ਿਵ ਕੁਮਾਰ ਬਟਾਲਵੀ
(ਪੀੜਾਂ ਦਾ ਪਰਾਗਾ)

## ਅਭਿਆਸ

I. ਕਵੀ ਪੰਛੀ ਹੋ ਕੇ ਕੀ ਕਰਨਾ ਚਾਹੁੰਦਾ ਹੈ ?

II. ਇਸ ਕਵਿਤਾ ਦਾ ਭਾਵ ਆਪਣੇ ਸ਼ਬਦਾਂ

# ਗੁਰੂ ਗੋਬਿੰਦ ਸਿੰਘ ਜੀ

ਔਰੰਗਜ਼ੇਬ ਇਸਲਾਮ ਧਰਮ ਨੂੰ ਮੰਨਣ ਵਾਲਾ ਕੱਟੜ ਮੁਸਲਮਾਨ ਸੀ। ਉਸ ਨੇ ਇਹ ਹੁਕਮ ਦਿੱਤਾ ਕਿ ਹਿੰਦੂਆਂ ਨੂੰ ਜ਼ਬਰਦਸਤੀ ਮੁਸਲਮਾਨ ਬਣਾਇਆ ਜਾਏ ਤੇ ਉਨ੍ਹਾਂ ਦੇ ਮੰਦਰ ਤੋੜ ਦਿੱਤੇ ਜਾਣ। ਕਸ਼ਮੀਰ ਦੇ ਗਵਰਨਰ ਨੇ ਸਭ ਬ੍ਰਾਹਮਣਾਂ ਨੂੰ ਇਹ ਹੁਕਮ ਸੁਣਾਇਆ ਤੇ ਉਨ੍ਹਾਂ ਨੂੰ ਇਸਲਾਮ ਕਬੂਲ ਕਰਨ ਲਈ ਕਿਹਾ। ਜੇ ਉਹ ਇਸਲਾਮ ਨਹੀਂ ਕਬੂਲ ਕਰਦੇ ਤਾਂ ਉਨ੍ਹਾਂ ਨੂੰ ਆਪਣੀਆਂ ਜਾਨਾਂ ਗੁਆਉਣੀਆਂ ਪੈਣਗੀਆਂ। ਡਰੇ ਹੋਏ ਬ੍ਰਾਹਮਣ ਆਪਣੀ ਰਖਿਆ ਲਈ ਗੁਰੂ ਤੇਗ਼ ਬਹਾਦੁਰ ਜੀ ਕੋਲ ਅਨੰਦਪੁਰ ਪਹੁੰਚੇ। ਉਨ੍ਹਾਂ ਦੀ ਦੁਖ ਭਰੀ ਕਹਾਣੀ ਸੁਣ ਕੇ ਗੁਰੂ ਜੀ ਦਾ ਦਿਲ ਬੜਾ ਦੁਖੀ ਹੋਇਆ। ਉਨ੍ਹਾਂ ਨੇ ਕਿਹਾ, "ਇਸ ਵੇਲੇ ਜੇ ਕੋਈ ਧਰਮਾਤਮਾ ਆਪਣੀ ਕੁਰਬਾਨੀ ਦੇਵੇ ਤਾਂ ਹਿੰਦੂ ਧਰਮ ਨੂੰ



ਮੁਸਲਮਾਨਾਂ ਦੇ ਜ਼ੁਲਮ ਤੋਂ ਬਚਾਇਆ ਜਾ ਸਕਦਾ ਹੈ।" ਗੋਬਿੰਦ ਰਾਏ, ਜਿਹੜੇ ਉਸ ਵੇਲੇ ਸਿਰਫ ਨੌ ਸਾਲ ਦੇ ਸਨ, ਆਪਣੇ ਪਿਤਾ ਦੇ ਬਚਨ ਸੁਣ ਕੇ ਕਹਿਣ ਲੱਗੇ, "ਪਿਤਾ ਜੀ, ਤੁਹਾਡੇ ਤੋਂ ਵੱਡਾ ਧਰਮਾਤਮਾ ਕੌਣ ਹੋ ਸਕਦਾ ਹੈ ? ਇਨ੍ਹਾਂ ਬ੍ਰਾਹਮਣਾਂ ਦਾ ਦੁਖ ਦੂਰ ਕਰਨ ਲਈ ਤੁਹਾਨੂੰ ਆਪਣੀ ਕੁਰਬਾਨੀ ਦੇਣੀ ਪਵੇਗੀ।" ਗੁਰੂ ਜੀ ਸਮਝ ਗਏ ਕਿ ਉਨ੍ਹਾਂ ਦਾ ਪੁਤਰ ਮਨੁਖ ਜਾਤੀ ਦੇ ਦੁਖਾਂ ਕਰ ਕੇ ਦੁਖੀ ਹੈ ਤੇ ਉਹ ਜੁਲਮ ਦਾ ਮੁਕਾਬਲਾ ਕਰਨ ਦੀ ਹਿੰਮਤ ਤੇ ਹੌਂਸਲਾ ਰਖਦਾ ਹੈ। ਉਨ੍ਹਾਂ ਨੇ ਪੰਡਤਾਂ ਨੂੰ ਇਹ ਸਲਾਹ ਦਿੱਤੀ ਕਿ ਉਹ ਔਰੰਗਜ਼ੇਬ ਨੂੰ ਇਹ ਕਹਿ ਭੇਜਣ ਕਿ ਜੇ ਉਹ ਸਾਡੇ ਗੁਰੂ ਤੇਗ਼ ਬਹਾਦੁਰ ਜੀ ਨੂੰ ਇਸਲਾਮ ਕਬੂਲ ਕਰਨ ਲਈ ਮਨਾ ਲਏ ਤਾਂ ਅਸੀਂ ਵੀ ਸਾਰੇ ਕਸ਼ਮੀਰ ਦੇ ਬ੍ਰਾਹਮਣ ਉਨ੍ਹਾਂ ਨਾਲ ਮੁਸਲਮਾਨ ਹੋ ਜਾਵਾਂਗੇ। ਗੁਰੂ ਜੀ ਨੇ ਇਹ ਸਮਝ ਲਿਆ ਕਿ ਮਾਮਲਾ ਬੜਾ ਗੰਭੀਰ ਹੈ ਤੇ ਉਨ੍ਹਾਂ ਦਾ ਵੀ ਅੰਤ ਸਮਾਂ ਆ ਪਹੁੰਚਿਆ ਹੈ। ਇੰਨਾ ਹੁੰਦਿਆਂ ਹੋਇਆਂ ਵੀ ਉਨ੍ਹਾਂ ਨੇ ਜ਼ੁਲਮ ਦਾ ਮੁਕਾਬਲਾ ਤੇ ਧਰਮ ਦੀ ਰਖਿਆ ਕਰਨ ਦਾ ਫ਼ੈਸਲਾ ਕਰ ਲਿਆ।

ਕਸ਼ਮੀਰੀ ਪੰਡਤਾਂ ਦੀ ਇਹ ਗਲ ਸੁਣ ਕੇ ਔਰੰਗਜ਼ੇਬ ਨੇ ਗੁਰੂ ਜੀ ਨੂੰ ਕੈਦ ਕਰਨ ਦਾ ਹੁਕਮ ਦੇ ਦਿੱਤਾ। ਉਧਰ ਗੁਰੂ ਜੀ ਅਨੰਦ ਪੁਰ ਤੋਂ ਚਲ ਕੇ ਆਮ ਲੋਕਾਂ ਵਿੱਚ ਇਹ ਪਰਚਾਰ ਕਰਨ ਲੱਗੇ ਕਿ ਉਹ ਹਿੰਮਤ ਤੇ ਹੌਂਸਲਾ ਰਖਣ। ਉਨ੍ਹਾਂ ਨੂੰ ਰਸਤੇ ਵਿੱਚ ਹੀ ਗਿਰਫ਼ਤਾਰ ਕਰ ਕੇ ਦਿੱਲੀ ਲਿਆਇਆ ਗਿਆ। ਔਰੰਗਜ਼ੇਬ ਨੇ ਉਨ੍ਹਾਂ ਨੂੰ ਕਿਹਾ, "ਤੁਸੀਂ ਬੜੇ ਪਹੁੰਚੇ ਹੋਏ ਫ਼ਕੀਰ ਹੋ। ਜੇ ਇਹ ਸੱਚ ਹੈ ਤਾਂ ਤੁਸੀਂ ਕੋਈ ਕਰਾਮਾਤ ਕਰ ਕੇ ਵਿਖਾਓ। ਜੇ ਨਹੀਂ ਵਿਖਾ ਸਕਦੇ ਤਾਂ ਤੁਹਾਨੂੰ ਕਤਲ ਕਰ ਦਿੱਤਾ ਜਾਏਗਾ।" ਗੁਰੂ ਜੀ ਨੇ ਜਵਾਬ ਦਿੱਤਾ, "ਕਰਾਮਾਤ ਵਿਖਾਣਾ ਫ਼ਕੀਰਾਂ ਦਾ ਕੰਮ ਨਹੀਂ। ਮੈਂ

ਤੁਹਾਡੇ ਕਹਿਣ ਤੇ ਆਪਣਾ ਧਰਮ ਨਹੀਂ ਛੱਡ ਸਕਦਾ। ਮੈਂ ਧਰਮ ਲਈ ਆਪਣੀ ਜਾਨ ਕੁਰਬਾਨ ਕਰਨ ਨੂੰ ਤਿਆਰ ਹਾਂ।" ਉਨ੍ਹਾਂ ਨੂੰ ਕੜੇ ਪਹਿਰੇ ਵਿੱਚ ਕੈਦ ਰਖਿਆ ਗਿਆ। ਗੁਰੂ ਜੀ ਨੂੰ ਹੋਰ ਜ਼ਿਆਦਾ ਦੁਖ ਦੇਣ ਲਈ ਔਰੰਗਜ਼ੇਬ ਨੇ ਇਹ ਹੁਕਮ ਦਿੱਤਾ ਕਿ ਉਨ੍ਹਾਂ ਨੇ ਦੋ ਸਿਖਾਂ ਨੂੰ ਉਨ੍ਹਾਂ ਦੇ ਸਾਹਮਣੇ ਕਤਲ ਕੀਤਾ ਜਾਏ। ਭਾਈ ਮਤੀਦਾਸ ਜੀ ਨੂੰ ਆਰੇ ਨਾਲ ਚੀਰਿਆ ਗਿਆ ਤੇ ਭਾਈ ਦਿਆਲਾ ਜੀ ਨੂੰ ਉਬਲਦੀ ਦੇਗ ਵਿੱਚ ਬਿਠਾਇਆ ਗਿਆ। ਗੁਰੂ ਜੀ ਅਡੋਲ ਰਹੇ ਤੇ ਹਾਕਮਾਂ ਦੀ ਗਲ ਨਾ ਮੰਨੀ। ਉਨ੍ਹਾਂ ਨੂੰ ਕਤਲ ਕਰਨ ਲਈ ਚਾਂਦਨੀ ਚੌਕ ਵਿੱਚ ਲਿਆਇਆ ਗਿਆ। ਅਰਦਾਸ ਕਰਨ ਦੇ ਬਾਅਦ ਜਲਾਦ ਨੇ ਉਨ੍ਹਾਂ ਦਾ ਸਿਰ ਧੜ ਤੋਂ ਅਲਗ ਕਰ ਦਿੱਤਾ।

ਉਸ ਵੇਲੇ ਬੜੇ ਜ਼ੋਰ ਦੀ ਹਨੇਰੀ ਆਈ। ਚਾਰੇ ਪਾਸੇ ਹਨੇਰਾ ਹੋ ਗਿਆ ਤੇ ਲੋਕਾਂ ਵਿੱਚ ਭਾਜੜ ਪੈ ਗਈ। ਭਾਈ ਜੇਠਾ ਜੀ ਗੁਰੂ ਜੀ ਦਾ ਸੀਸ ਲੈ ਕੇ ਗੋਬਿੰਦ ਰਾਏ ਕੋਲ ਅਨੰਦਪੁਰ ਪਹੁੰਚੇ। ਗੁਰੂ ਜੀ ਦਾ ਧੜ ਲਖੀ ਸ਼ਾਹ ਸ਼ਹਿਰੋਂ ਦੂਰ ਲੈ ਗਿਆ। ਧੜ ਦਾ ਸਸਕਾਰ ਕਰਨ ਲਈ ਉਸ ਨੇ ਆਪਣੀ ਝੁੱਗੀ ਨੂੰ ਵੀ ਅੱਗ ਲਾ ਦਿੱਤੀ। ਉਸ ਥਾਂ ਗੁਰਦੁਆਰਾ ਰਕਾਬ ਗੰਜ ਬਣਿਆ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਿਤਾ ਦੇ ਸੀਸ ਦਾ ਸਸਕਾਰ ਕੀਤਾ ਤੇ ਉਨ੍ਹਾਂ ਦੀ ਸ਼ਹੀਦੀ ਤੇ ਸ਼ਰਧਾਂਜਲੀ ਅਰਪਣ ਕੀਤੀ। ਉਨ੍ਹਾਂ ਨੇ ਸਿਖ ਸੰਗਤਾਂ ਨੂੰ ਕਿਹਾ, "ਮੇਰੇ ਪਿਤਾ ਦੀ ਸ਼ਹਾਦਤ ਬੇਅਰਥ ਨਹੀਂ ਜਾਏਗੀ। ਜ਼ੁਲਮ ਦਾ ਮੁਕਾਬਲਾ ਕਰਨ ਲਈ ਮੈਨੂੰ ਤਲਵਾਰ ਚੁਕਣੀ ਪਵੇਗੀ। ਤਾਕਤ ਦਾ ਮੁਕਾਬਲਾ ਤਾਕਤ ਨਾਲ ਕੀਤਾ ਜਾਏਗਾ।"

## ਅਭਿਆਸ

I. ਦੱਸੋ ਭਲਾ :—

1. ਗੁਰੂ ਤੇਗ ਬਹਾਦਰ ਜੀ ਨੂੰ ਕਿਉਂ ਸ਼ਹੀਦ ਕੀਤਾ ਗਿਆ ?
2. ਕਸ਼ਮੀਰੀ ਪੰਡਤਾਂ ਨੇ ਔਰੰਗਜ਼ੇਬ ਨੂੰ ਕੀ ਕਹਿ ਭੇਜਿਆ ?
3. ਭਾਈ ਮਤੀਦਾਸ ਤੇ ਭਾਈ ਦਿਆਲਾ ਜੀ ਨੂੰ ਕਿਸ ਤਰ੍ਹਾਂ ਸ਼ਹੀਦ ਕੀਤਾ ਗਿਆ ?
4. ਗੁਰੂ ਜੀ ਦੇ ਸੀਸ ਦਾ ਸਸਕਾਰ ਕਿਥੇ ਹੋਇਆ ?
5. ਗੁਰੂ ਜੀ ਦਾ ਧੜ ਕੌਣ ਲੈ ਗਿਆ ਤੇ ਉਸ ਨੇ ਕਿਸ ਤਰ੍ਹਾਂ ਸਸਕਾਰ ਕੀਤਾ ?
6. ਗੁਰੂ ਗੋਬਿੰਦ ਸਿੰਘ ਜੀ ਨੇ ਕੀ ਪ੍ਰਣ ਕੀਤਾ ?

II. ਵਾਕ ਬਣਾਓ :—

ਕਟਰ, ਜਬਰਦਸਤ, ਹੁਕਮ, ਕੁਰਬਾਨੀ, ਮੁਕ਼ਾਬਲਾ, ਜ਼ੁਲਮ, ਹਿੰਮਤ, ਦਿਲੇਰੀ, ਗਿਰਫ਼ਤਾਰ, ਕਰਾਮਾਤ, ਸ਼ਹੀਦ ।

III. ਖ਼ਾਲੀ ਥਾਂਵਾਂ ਭਰੋ :—

1. ਔਰੰਗਜ਼ੇਬ ਨੇ ਹੁਕਮ ਦਿੱਤਾ ਕਿ ......... ਨੂੰ ਜ਼ਬਰਦਸਤੀ ......... ਬਣਾਇਆ ਜਾਏ ।
2. ਕਸ਼ਮੀਰੀ ਪੰਡਤ ......... ਕੋਲ ਆਏ ।
3. ਗੁਰੂ ਜੀ ਨੂੰ ......... ਕਰ ਲਿਆ ਗਿਆ ।
4. ......... ਨੇ ਗੁਰੂ ਜੀ ਨੂੰ ਇਸਲਾਮ ...... ਕਰਨ ਲਈ ਕਿਹਾ ।
5. ਉਨ੍ਹਾਂ ਨੂੰ ......... ਵਿੱਚ ਸ਼ਹੀਦ ਕੀਤਾ ਗਿਆ ।

IV. 1. ਸੰਬੰਦਕ ਦੀ ਪਛਾਣ ਦਸੋ । ਇਸ ਪਾਠ ਵਿੱਚੋਂ 10 ਸੰਬੰਦਕ ਚੁਣੋ ।
2. ਇਨ੍ਹਾਂ ਮੁਹਾਵਰਿਆਂ ਨੂੰ ਆਪਣੇ ਵਾਕਾਂ ਵਿੱਚ ਵਰਤੋ ਤੇ ਅਰਥ ਵੀ ਲਿਖੋ ।
ਅਕਲ ਦਾ ਅੰਨ੍ਹਾ, ਅੱਗ ਦੇ ਭਾ, ਹੱਥਾਂ ਦੀ ਮੈਲ, ਪਰਲੋਕ ਸਿਧਾਰਨਾ, ਸਿਰ ਖਾਣਾ ।

# ਮਿਹਨਤ ਦਾ ਆਦਰ

## ਪਾਤਰ ਪਰਿਚੈ

ਕੇਸਰ — ਇਕ ਵਿਦਿਆਰਥੀ
ਸੇਠ, ਔਰਤ ਤੇ ਕੁਝ ਹੋਰ ਬਸ ਦੀ ਉਡੀਕ ਵਿੱਚ ਖੜੇ ਲੋਕ
ਬੂਟ ਪਾਲਿਸ਼ ਵਾਲਾ
ਅਧਿਆਪਕ
ਲੜਕੇ ਆਦਿ
ਜਗ੍ਹਾ—ਦਿੱਲੀ ਦਾ ਇਕ ਬਸ ਸਟਾਪ

## ਦ੍ਰਿਸ਼

(ਤਿੰਨ ਆਦਮੀ ਬੱਸ ਦੀ ਉਡੀਕ ਵਿੱਚ ਖੜੇ ਹਨ। ਉਨ੍ਹਾਂ ਵਿੱਚ ਖੱਦਰ ਦੇ ਕਪੜੇ ਪਾਏ ਇਕ ਸੇਠ ਹੈ। ਇਕ ਸਕੂਲ ਵਿੱਚ ਪੜ੍ਹਨ ਵਾਲਾ ਮੁੰਡਾ ਹੈ ਤੇ ਇਕ ਕੋਈ ਪੜ੍ਹੀ ਲਿਖੀ ਔਰਤ। ਇਕ ਬਸ ਨਿਕਲ ਜਾਂਦੀ ਹੈ ਤੇ ਇਕ ਆਦਮੀ ਭਜਦਾ ਆਉਂਦਾ ਹੈ। )

**ਆਦਮੀ**—(ਹਫ਼ਦਾ ਹੋਇਆ) ਉਹੋ, ਇਹ ਕਿਹੜਾ ਨੰਬਰ ਬਸ ਸੀ ?

**ਕੇਸਰ**—ਤੁਹਾਨੂੰ ਕਿਹੜੀ ਚਾਹੀਦੀ ਸੀ ?

**ਆਦਮੀ**—ਤੇਰ੍ਹਾਂ ਨੰਬਰ।

**ਕੇਸਰ**—ਉਹ ਹੀ ਸੀ, ਪਰ ਹੁਣ ਲਾਈਨ ਵਿੱਚ ਲੱਗ ਜਾਓ। ਥੋੜਾ ਆਰਾਮ ਹੋ ਜਾਏਗਾ।

**ਆਦਮੀ**—ਵੇਖੋ ਨਾ, ਮੈਨੂੰ ਕਿੰਨਾ ਜ਼ਰੂਰੀ ਕੰਮ ਸੀ।

**ਦੂਜਾ ਆਦਮੀ**—ਸ੍ਰੀ ਮਾਨ ਜੀ, ਅਸੀਂ ਤਾਂ ਤੁਹਾਡੇ ਤੋਂ ਵੀ ਜ਼ਿਆਦਾ ਜਲਦੀ ਵਿੱਚ ਸਾਂ। ਸਾਡਾ ਤਾਂ ਹਜ਼ਾਰਾਂ ਦਾ ਨੁਕਸਾਨ ਹੋ ਰਿਹਾ ਹੈ।

ਕੇਸਰ–ਸੇਠ ਸਾਹਿਬ ਦੀ ਤਾਂ ਜਾਨ ਹੀ ਨਿਕਲ ਰਹੀ ਹੈ। ਤੁਸੀਂ ਵੇਖ ਨਹੀਂ ਰਹੇ, ਕਿੰਨਾ ਪਰੇਸ਼ਾਨ ਹੋ ਰਹੇ ਹਨ।

ਸੇਠ–ਭਈ, ਤੁਹਾਨੂੰ ਗੱਲਾਂ ਕਰਨੀਆਂ ਖ਼ੂਬ ਆਉਂਦੀਆਂ ਹਨ। ਕੀ ਤੁਹਾਨੂੰ ਹੋਰ ਕੋਈ ਕੰਮ ਨਹੀਂ ? ਘਰੋਂ ਕਿਤਾਬਾਂ ਚੁਕ ਕੇ ਸੜਕਾਂ ਤੇ ਅਵਾਰਾਗਰਦੀ ਕਰਦੇ ਰਹਿੰਦੇ ਹੋ ?

ਕੇਸਰ–ਸੇਠ ਜੀ ਬੜੇ ਤਜਰਬੇਕਾਰ ਹਨ।

(ਇਕ ਬੂਟ ਪਾਲਸ਼ ਵਾਲਾ ਮੁੰਡਾ ਆਉਂਦਾ ਹੈ।)

ਮੁੰਡਾ–ਬਾਊ ਜੀ, ਬੂਟ ਪਾਲਸ਼।

ਕੇਸਰ–ਵਾਹ ਯਾਰ, ਤੂੰ ਵੀ ਵੇਲੇ ਸਿਰ ਹੀ ਆਇਆ ਹੈਂ।

ਔਰਤ–ਇਹ ਲੋਕ ਬੜੇ ਹੁਸ਼ਿਆਰ ਹੁੰਦੇ ਹਨ, ਜਿਥੇ ਲੋਕ ਇੰਤਜ਼ਾਰ ਵਿੱਚ ਖੜੇ ਹੋਣ, ਉਥੇ ਇਹ ਜ਼ਰੂਰ ਪਹੁੰਚ ਜਾਂਦੇ ਹਨ।

ਕੇਸਰ–ਅਛਾ ਹੈ, ਵਿਹਲੇ ਖੜੇ ਲੋਕਾਂ ਨੂੰ ਕਿਸੇ ਕੰਮ ਵਿੱਚ ਲਾ ਦੇਂਦੇ ਹਨ।

ਮੁੰਡਾ–ਭੈਣ ਜੀ, ਸੈਂਡਲ ਪਾਲਸ਼ ਕਰਵਾ ਲਓ, ਬਹੁਤ ਹੀ ਚਮਕਣ ਲਗਣਗੇ।

ਔਰਤ—ਕਿੰਨੇ ਪੈਸੇ ਲਵੇਂਗਾ ?

ਮੁੰਡਾ–ਜੋ ਦਿਲ ਕਰੇ, ਦੇ ਦੇਣਾ।

ਔਰਤ–ਨਹੀਂ ਭਈ, ਪਹਿਲਾਂ ਦਸ ਦੇ, ਨਹੀਂ ਤੇ ਤੁਸੀਂ ਲੋਕ ਪਿਛੋਂ ਝਗੜਾ ਕਰਦੇ ਹੋ।

ਮੁੰਡਾ–ਸਭ ਇਕੋ ਜਿਹੇ ਨਹੀ ਹੁੰਦੇ ਭੈਣ ਜੀ।

(ਸੈਂਡਲ ਲੈ ਕੇ ਪਾਲਸ਼ ਕਰਨ ਲਗਦਾ ਹੈ।)

ਕੇਸਰ–ਸੈਂਡਲ ਤਾਂ ਇਨ੍ਹਾਂ ਦੇ ਬਹੁਤ ਸੁਹਣੇ ਹੋ ਗਏ ਹਨ।

ਔਰਤ–ਇਹ ਮੁੰਡਾ ਪਾਲਸ਼ ਬਹੁਤ ਸੁਹਣੀ ਕਰਦਾ ਹੈ।

ਕੇਸਰ—ਸਚਮੁਚ ਤੁਹਾਡੇ ਸੈਂਡਲ ਤਾਂ ਬਹੁਤ ਹੀ ਚਮਕਣ ਲੱਗ ਪਏ ਹਨ।

ਔਰਤ—ਬੜਾ ਮਿਹਨਤੀ ਮੁੰਡਾ ਹੈ। (ਮੁੰਡੇ ਨੂੰ) ਕਿੰਨੇ ਪੈਸੇ ਕਮਾ ਲੈਂਦਾ ਹੈਂ ਰੋਜ਼ ?

ਮੁੰਡਾ—ਇਹ ਹੀ ਰੁਪਿਆ ਧੇਲੀ ਮਿਲ ਜਾਂਦੇ ਹਨ।

ਔਰਤ—ਬਸ ਇੰਨਾ ਹੀ।

ਮੁੰਡਾ—ਮੈਂ ਬਹੁਤਾ ਲਾਲਚ ਨਹੀਂ ਕਰਦਾ। ਸਿਰਫ਼ ਫ਼ੀਸ ਤੇ ਕਿਤਾਬਾਂ ਲਈ ਕੁਝ ਕਮਾ ਲੈਂਦਾ ਹਾਂ। ਰੋਟੀ ਲਈ ਪੈਸੇ ਮਾਂ ਕਮਾ ਲੈਂਦੀ ਹੈ। ਉਹ ਲੋਕਾਂ ਦੇ ਕਪੜੇ ਸੀਉਂਦੀ ਹੈ।

ਔਰਤ—(ਹਮਦਰਦੀ ਨਾਲ) ਤੇਰੇ ਪਿਤਾ ਨਹੀਂ ਹਨ ?

ਮੁੰਡਾ—ਨਹੀਂ ਜੀ, ਜਦੋਂ ਪਾਕਿਸਤਾਨ ਬਣਿਆ ਸੀ ਤਾਂ ਉਹ ਲੜਾਈ ਵਿੱਚ ਮਾਰੇ ਗਏ।

ਔਰਤ—ਤੂੰ ਤਾਂ ਬਹੁਤ ਹੀ ਮਿਹਨਤੀ ਤੇ ਹਿੰਮਤ ਵਾਲਾ ਮੁੰਡਾ ਹੈਂ।

ਮੁੰਡਾ—ਦੂਜੇ ਦੇਸ਼ਾਂ ਵਿੱਚ ਵਿਦਿਆਰਥੀ ਆਪ ਕਮਾ ਕੇ ਆਪਣੀ ਪੜ੍ਹਾਈ ਦਾ ਖ਼ਰਚ ਪੂਰਾ ਕਰਦੇ ਹਨ। ਸਾਡੇ ਦੇਸ ਵਿੱਚ ਮਿਹਨਤ ਦਾ ਆਦਰ ਨਹੀਂ ਕੀਤਾ ਜਾਂਦਾ। ਕੰਮ ਕਰਨ ਵਾਲੇ ਨੂੰ ਲੋਕ ਛੋਟੀ ਜ਼ਾਤ ਦਾ ਸਮਝਦੇ ਹਨ।

ਔਰਤ—ਤੇਰੇ ਜਿਹੇ ਹੋਣਹਾਰ ਨੌਜਵਾਨ ਇਥੇ ਵੀ ਮਿਹਨਤ ਦਾ ਆਦਰ ਕਰਵਾਉਣ ਲੱਗ ਪੈਣਗੇ। ਸ਼ਾਬਾਸ਼, ਤੂੰ ਬਹੁਤ ਚੰਗਾ ਮੁੰਡਾ ਹੈਂ।

ਮੁੰਡਾ—ਲਓ, ਵੇਖ ਲਓ ਭੈਣ ਜੀ। ਠੀਕ ਪਾਲਸ਼ ਹੋ ਗਈ ਹੈ ਨਾ ?

ਔਰਤ—ਹਾਂ ਭਈ, ਇਹ ਲੈ ਆਪਣੀ ਮਜ਼ਦੂਰੀ ਦੇ ਵੀਹ ਪੈਸੇ।

ਮੁੰਡਾ—ਅਛਾ ਜੀ, ਤੁਹਾਡੀ ਬੜੀ ਮਿਹਰਬਾਨੀ ਹੈ।

ਔਰਤ–ਮਿਹਰਬਾਨੀ ਦੀ ਕੀ ਗਲ ਹੈ। ਤੂੰ ਮਿਹਨਤ ਕਰ ਕੇ ਪੈਸੈ ਕਮਾਏ ਹਨ।

ਸੇਠ–ਹੈਂ ਵੀਹ ਪੈਸੇ।

ਕੇਸਰ–ਸੇਠ ਜੀ, ਥੋੜਾ ਰਹਿਮ ਦਿਲ ਹੋਣਾ ਚਾਹੀਦਾ ਹੈ।

ਮੁੰਡਾ–ਤੁਸੀਂ ਵੀ ਆਪਣਾ 'ਸ਼ੂ' ਪਾਲਸ਼ ਕਰਵਾ ਲਓ, ਸੇਠ ਜੀ।

ਸੇਠ–ਭਈ, ਪੈਰਾਂ ਨੂੰ ਹੱਥ ਨਾ ਲਾ, ਇਸ ਨਾਲ ਪਾਪ ਚੜ੍ਹਦਾ ਹੈ।

ਮੁੰਡਾ–ਸੇਠ ਜੀ ਜੁੱਤੀਆਂ ਨੂੰ ਸਾਫ਼ ਕਰਨ ਨਾਲ ਤਾਂ ਪਾਪ ਝੜਦੇ ਹਨ ਤੇ ਮਨ ਵਿੱਚ ਨਿਮਰਤਾ ਆ ਜਾਂਦੀ ਹੈ।

ਔਰਤ–ਮੁੰਡੇ ਨੇ ਬੜੀ ਹੀ ਅਕਲ ਵਾਲੀ ਗੱਲ ਕਹੀ ਹੈ। ਆਪਣੇ ਹੱਥਾਂ ਨਾਲ ਕੰਮ ਕਰਨ ਨਾਲ ਦਿਲ ਸਾਫ਼ ਤੇ ਖ਼ੁਸ਼ ਹੋ /ਜਾਂਦਾ ਹੈ।

ਮੁੰਡਾ–ਸੇਠ ਜੀ, ਤੁਸੀਂ ਲੋਕ ਧਰਮ ਲਈ ਦਾਨ ਕਰਦੇ ਹੋ। ਪਰ ਇਕ ਮਜ਼ਦੂਰ ਨੂੰ ਪੂਰੀ ਮਜ਼ਦੂਰੀ ਦੇਣ ਲਈ ਤਿਆਰ ਨਹੀਂ ਹੁੰਦੇ।

ਸੇਠ–ਭਈ, ਤੂੰ ਪਾਲਸ਼ ਕਰਦਾ ਹੈਂ, ਜਾਂ ਬਹਿਸ।

ਔਰਤ–ਸੇਠ ਜੀ, ਤੁਹਾਨੂੰ ਸੱਚੀ ਗਲ ਤੇ ਗੁੱਸਾ ਨਹੀਂ ਕਰਨਾ ਚਾਹੀਦਾ। ਤੁਸੀਂ ਲੋਕ ਜੋ ਦਾਨ ਪੁੰਨ ਕਰਦੇ ਹੋ, ਉਸ ਨਾਲ ਵੀ ਤਾਂ ਭਿਖਾਰੀਆਂ ਦਾ ਇਕ ਤਬਕਾ ਪੈਦਾ ਹੋ ਰਿਹਾ ਹੈ।

ਮੁੰਡਾ–ਚਲੋ ਸੇਠ ਜੀ, ਤੁਸੀਂ ਆਪਣੇ ਬੂਟ ਪਾਲਸ਼ ਕਰਵਾਓ। ਮਜ਼ਦੂਰੀ ਜੋ ਦਿਲ ਕਰੇ, ਦੇ ਦੇਣਾ।

ਸੇਠ–(ਪੈਰ ਅਗੇ ਕਰ ਕੇ) ਚੰਗਾ, ਕਰ ਦੇ ਫੇਰ। (ਔਰਤ ਨੂੰ) ਇਹ ਮੁੰਡਾ ਬੜਾ ਕਾਬਿਲ ਹੈ, ਚੰਗਾ ਵਪਾਰੀ ਬਣੇਗਾ।

ਮੁੰਡਾ–ਸੇਠ ਜੀ ਪੈਰ ਸਿੱਧਾ ਰਖੋ।

ਸੇਠ–ਕਿਹੜੀ ਪਾਲਸ਼ ਹੈ ਇਹ, ਚੇਰੀ ?

ਮੁੰਡਾ—ਸੇਠ ਜੀ, ਚੇਰੀ ਵਾਰਾ ਨਹੀਂ ਖਾਂਦੀ।

ਸੇਠ—ਚਾਂਦਨੀ ਚੌਕ ਵਿੱਚ ਤਾਂ ਸਾਰੇ ਚੇਰੀ ਦੀ ਪਾਲਸ਼ ਹੀ ਲਗਾਉਂਦੇ ਹਨ।

ਮੁੰਡਾ—ਸੇਠ ਜੀ, ਉਹ ਡੱਬੀਆਂ ਹੁੰਦੀਆਂ ਹਨ ਚੇਰੀ ਦੀਆਂ, ਪਰ ਵਿੱਚ ਪਾਲਸ਼ ਬਿੱਲੀ ਮਾਰਕਾ ਹੀ ਭਰੀ ਹੁੰਦੀ ਹੈ।

ਕੇਸਰ—ਲੋਕਾਂ ਨੇ ਇਹ ਮਿਲਾਵਟ ਕਰਨ ਦਾ ਕੰਮ ਤਾਂ ਸੇਠਾਂ ਤੋਂ ਹੀ ਸਿਖਿਆ ਹੈ।

ਮੁੰਡਾ—ਦੂਜਾ ਪੈਰ ਅਗੇ ਕਰੋ ਜੀ।

ਸੇਠ—ਦੇਖ ਭਈ, ਠੱਗੀ ਨਾ ਕਰ।

ਮੁੰਡਾ—ਠਹਿਰੋ ਜੀ, ਅਜੇ ਹੋਰ ਬੁਰਸ਼ ਮਾਰਾਂਗਾ।

ਕੇਸਰ—ਸੇਠ ਜੀ, ਜਿੰਨੀ ਚੀਨੀ ਪਾਉਗੇ, ਉਨਾਂ ਹੀ ਤਾਂ ਮਿੱਠਾ ਹੋਵੇਗਾ।

ਸੇਠ—ਲੈ ਭਈ, ਬਸ ਆ ਰਹੀ ਹੈ (ਕਾਹਲੀ ਨਾਲ) ਜਲਦੀ ਕਰ, ਜ਼ਰਾ ਜਲਦੀ।

ਮੁੰਡਾ—(ਛੇਤੀ ਨਾਲ ਬੂਟਾਂ ਤੇ ਬੁਰਸ਼ ਮਾਰਦਾ ਹੋਇਆ) ਹੁਣੇ ਲਓ ਜੀ।

ਸੇਠ—(ਧੋਤੀ ਸੰਭਾਲਦੇ ਹੋਏ ਔਰਤ ਨੂੰ) ਇਹ ਬਸ ਕਿਹੜਾ ਨੰਬਰ ਹੈ ?

ਔਰਤ—**27** ਨੰਬਰ।

ਸੇਠ—(ਉਦਾਸ ਹੋ ਕੇ) ਪਤਾ ਨਹੀਂ, **13** ਨੰਬਰ ਬਸ ਨੂੰ ਕੀ ਹੋ ਗਿਆ ਹੈ ?

ਮੁੰਡਾ—(ਪਾਲਸ਼ ਕਰ ਕੇ) ਸੇਠ ਜੀ, ਮਜ਼ਦੂਰੀ ਦੇ ਦਿਓ।

ਸੇਠ—ਪਾਲਸ਼ ਕਿਸੇ ਕੰਪ ਦੀ ਨਹੀਂ ਕੀਤੀ ਤੂੰ। ਲੈ ਫੜ ਮਜ਼ਦੂਰੀ।

(ਦਸ ਪੈਸੇ ਸੁਟਦਾ ਹੈ।)

ਮੁੰਡਾ—ਹੈਂ, ਸਿਰਫ਼ ਦਸ ਪੈਸੇ ਹੀ।

ਸੇਠ–ਤੂੰ ਆਪ ਹੀ ਤਾਂ ਕਿਹਾ ਸੀ, ਜੋ ਦਿਲ ਕਰੇ ਦੇ ਦੇਣਾ। ਮੈਂ ਤਾਂ ਪਾਲਸ਼ ਕਰਵਾਂਦਾ ਹੀ ਨਹੀਂ ਸੀ।

ਕੇਸਰ–ਸੇਠ ਜੀ, ਸ਼ਰਾਫ਼ਤ ਨਾਲ ਵੀਹ ਪੈਸੇ ਦੇ ਦਿਓ।

ਔਰਤ–ਦੋ ਭਾਅ ਨਹੀਂ ਹੋ ਸਕਦੇ।

ਮੁੰਡਾ–ਸੇਠ ਜੀ, ਮੈਂ ਆਪਣੇ ਕੰਮ ਦੀ ਮਜ਼ਦੂਰੀ ਮੰਗ ਰਿਹਾ ਹਾਂ, ਭੀਖ ਨਹੀਂ ਮੰਗ ਰਿਹਾ।

ਸੇਠ–ਭੀਖ ਦਾ ਬੱਚਾ, ਕਰਦਾ ਹੈ ਬੂਟ ਪਾਲਸ਼ ਤੇ ਗੱਲਾਂ ਕਰਦਾ ਹੈ ਵੱਡੀਆਂ ਵੱਡੀਆਂ।



ਮੁੰਡਾ–ਸੇਠ ਜੀ, ਸ਼ਰਾਫ਼ਤ ਨਾਲ ਮਜ਼ਦੂਰੀ ਦੇ ਦਿਓ। ਤੁਹਾਨੂੰ ਕਿਸ ਗਲ ਦਾ ਘਾਟਾ ਹੈ?

ਸੇਠ–ਜਾ, ਨਹੀਂ ਦੇਂਦਾ। (ਬੂਟ ਨਾਲ ਠੋਕਰ ਮਾਰਦਾ ਹੈ।) ਜੋ ਕਰਨਾ ਹੈ, ਕਰ ਲੈ।

(ਮੁੰਡਾ ਰੋਣ ਲੱਗ ਪੈਂਦਾ ਹੈ।)

ਕੇਸਰ–ਸੇਠ ਜੀ, ਇਸ ਨੇ ਤੁਹਾਡਾ ਕੀ ਵਿਗਾੜਿਆ ਹੈ?

ਔਰਤ—ਕਿੰਨਾ ਮਿਹਨਤੀ ਮੁੰਡਾ ਹੈ । ਹਮਦਰਦੀ ਕਰਨ ਦੀ ਬਜਾਏ.........

ਸੇਠ—ਤੁਸੀਂ ਚੁਪ ਰਹੋ ਜੀ ।

(ਇੰਨੇ ਵਿੱਚ ਸਕੂਲ ਦਾ ਅਧਿਆਪਕ ਤੇ ਦੋ ਤਿੰਨ ਮੁੰਡੇ ਖੇਡਣ ਵਾਲੇ ਕਪੜੇ ਪਾਏ ਦੌੜਦੇ ਆਉਂਦੇ ਹਨ ।)

ਅਧਿਆਪਕ—ਕ੍ਰਿਸ਼ਨ, ਤੂੰ ਰੋ ਕਿਉਂ ਰਿਹਾ ਹੈਂ, ਕੀ ਗੱਲ ਹੈ ?

ਕ੍ਰਿਸ਼ਨ—(ਰੋਂਦੇ ਹੋਏ) ਮੈਨੂੰ ਇਸ ਸੇਠ ਨੇ ਮਾਰਿਆ ਹੈ ।

ਮੁੰਡੇ—(ਹਾਕੀਆਂ ਚੁਕਦੇ ਹੋਏ) ਸਾਨੂੰ ਦਸ, ਤੈਨੂੰ ਕਿਸ ਨੇ ਮਾਰਿਆ ਹੈ ?

ਅਧਿਆਪਕ—ਤੁਸੀਂ ਚੁਪ ਰਹੋ । ਕਿਉਂ ਮਾਰਿਆ ਹੈ, ਉਸ ਨੇ ?

ਕ੍ਰਿਸ਼ਨ—ਮੈਂ ਬੂਟ ਪਾਲਸ਼ ਦੇ ਪੈਸੇ ਮੰਗੇ ਸਨ ।

ਅਧਿਆਪਕ—(ਸੇਠ ਨੂੰ) ਲਾਲਾ ਜੀ, ਕੀ ਮੈਂ ਪੁਛ ਸਕਦਾ ਹਾਂ ਕਿ ਤੁਸੀਂ ਇਸ ਮੁੰਡੇ ਨੂੰ ਕਿਉਂ ਮਾਰਿਆ ਹੈ ?

ਸੇਠ—ਤੁਹਾਡਾ ਇਸ ਨਾਲ ਕੀ ਮਤਲਬ ਹੈ ?

ਅਧਿਆਪਕ—ਇਹ ਮੇਰੇ ਸਕੂਲ ਦਾ ਵਿਦਿਆਰਥੀ ਹੈ, ਮੈਂ ਇਸ ਦੀ ਜਮਾਤ ਦਾ ਇੰਚਾਰਜ ਹਾਂ ।

ਔਰਤ—ਇਸ ਨੇ ਕੋਈ ਗੁਸਤਾਖੀ ਨਹੀਂ ਕੀਤੀ ।

ਕੇਸਰ—ਆਪਣੀ ਮਜ਼ਦੂਰੀ ਮੰਗਣ ਦੀ ਹਿੰਮਤ ਜ਼ਰੂਰ ਕੀਤੀ ਹੈ, ਇਸ ਨੇ ।

ਮੁੰਡਾ—ਮੈਂ ਤਾਂ ਆਪਣੀ ਮਜ਼ਦੂਰੀ ਹੀ ਮੰਗੀ ਸੀ ।

ਅਧਿਆਪਕ—ਸੇਠ ਜੀ, ਤੁਹਾਨੂੰ ਇਹ ਖ਼ਿਆਲ ਨਹੀਂ ਆਇਆ ਕਿ ਇਕ ਬੱਚਾ ਮਿਹਨਤ ਮਜ਼ਦੂਰੀ, ਕਰ ਕੇ ਆਪਣੀ ਪੜ੍ਹਾਈ ਕਰ ਰਿਹਾ ਹੈ । ਤੁਸੀਂ ਉਸ ਦੀ ਮਦਦ ਕਰਨ ਦੀ ਥਾਂ ਉਸ ਨੂੰ ਮਾਰਨ ਹੀ ਲੱਗ ਪਏ ।

ਔਰਤ, ਕੇਸਰ—ਇਸ ਨੇ ਠੀਕ ਨਹੀਂ ਕੀਤਾ।

ਅਧਿਆਪਕ—ਤੁਹਾਡਾ ਵਕਤ ਤਾਂ ਜ਼ਾਇਆ ਹੋਵੇਗਾ, ਪਰ ਮੇਰੇ ਨਾਲ ਜ਼ਰਾ ਥਾਣੇ ਚਲਣ ਦੀ ਤਕਲੀਫ਼ ਕਰੋ।

ਦੋਵੇਂ—ਚਲੋ, ਅਸੀਂ ਇਸ ਬੱਚੇ ਦੀ ਗਵਾਹੀ ਦੇਣ ਲਈ ਤਿਆਰ ਹਾਂ।

ਅਧਿਆਪਕ—ਚਲੋ ਸੇਠ ਜੀ, ਅਸੀਂ ਝਗੜਾ ਨਹੀਂ ਕਰਨਾ ਚਾਹੁੰਦੇ।

ਸੇਠ—(ਡਰ ਨਾਲ) ਮੇਰਾ ਕੀ ਕਸੂਰ ਹੈ, ਇਹ ਤਾਂ ਮੈਨੂੰ ਦਸੋ।

ਅਧਿਆਪਕ—ਇਹ ਥਾਣੇ ਚਲ ਕੇ ਦਸ ਦਿਆਂਗੇ।

ਸੇਠ—ਸਾਡੇ ਤਾਂ ਪਿਉ ਦਾਦੇ ਨੇ ਥਾਣੇ ਦੀ ਸ਼ਕਲ ਨਹੀਂ ਵੇਖੀ।

ਕੇਸਰ—ਚਲੋ, ਇਸੇ ਬਹਾਨੇ ਥਾਣੇ ਦੇ ਦਰਸ਼ਨ ਵੀ ਹੋ ਜਾਣਗੇ।

ਸੇਠ—ਭਈ, ਮੈਂ ਪਾਲਸ਼ ਕਰਵਾਈ ਦੇ ਪੰਜਾਹ ਪੈਸੇ ਦੇ ਦੇਂਦਾ ਹਾਂ।

ਅਧਿਆਪਕ—ਪਾਲਸ਼ ਦਾ ਤਾਂ ਹੁਣ ਸਵਾਲ ਹੀ ਨਹੀਂ ਹੈ। ਤੁਸੀਂ ਇਕ ਮਜ਼ਦੂਰ ਬੱਚੇ ਨੂੰ ਮਾਰ ਕੇ ਮਿਹਨਤ ਦਾ ਨਿਰਾਦਰ ਕੀਤਾ ਹੈ।

ਔਰਤ—ਇਸ ਨੇ ਮੁੰਡੇ ਨੂੰ ਮਾਰਿਆ ਹੈ ਜੀ।

ਕੇਸਰ—ਸਭ ਦੇ ਸਾਹਮਣੇ ਮਾਰਿਆ ਹੈ।

ਅਧਿਆਪਕ—(ਸੇਠ ਦਾ ਮੋਢਾ ਫੜ ਕੇ) ਚਲੋ ਫੇਰ ਆਪਣੇ ਆਪ ਹੀ।

ਮੁੰਡੇ—ਗੁਰੂ ਜੀ, ਤੁਸੀਂ ਆਗਿਆ ਦਿਓ ਤਾਂ ਇਸ ਨੂੰ ਘਸੀਟ ਕੇ ਲੈ ਚਲੀਏ।

ਅਧਿਆਪਕ—ਤੁਸੀਂ ਚੁਪ ਰਹੋ।

ਸੇਠ—( ਡਰਦੇ ਹੋਏ ) ਗੁਰੂ ਜੀ, ਮਾਫ਼ ਕਰੋ। ਮੈਨੂੰ ਤੁਸੀਂ ਜੋ ਕਹੋਗੇ, ਮੈਂ ਧਰਮ ਖਾਤੇ ਵਿੱਚੋਂ ਇਸ ਦੀ ਮਦਦ ਕਰਨ ਲਈ ਤਿਆਰ ਹਾਂ।

ਅਧਿਆਪਕ—ਅਸੀਂ ਕਿਸੇ ਵੀ ਤਰ੍ਹਾਂ ਦੀ ਕੋਈ ਗ਼ਲਤ ਮਦਦ ਲੈਣ ਲਈ ਤਿਆਰ ਨਹੀਂ। ਤੁਸੀਂ ਸਿਧਾ ਥਾਣੇ ਚਲੋ।

ਸੇਠ-(ਕੰਬਦੇ ਹੋਏ) ਮੈਨੂੰ ਥਾਣੇ ਨਾ ਲੈ ਜਾਓ। ਜੋ ਜ਼ੁਰਮਾਨਾ ਤੁਸੀਂ ਲਗਾਉਗੇ, ਮੈਂ ਦੇਣ ਲਈ ਤਿਆਰ ਹਾਂ।

ਕੇਸਰ-ਗੁਰੂ ਜੀ, ਜਿਸ ਗੱਲ ਦਾ ਫ਼ੈਸਲਾ ਪੰਚਾਇਤ ਵਿੱਚ ਹੋ ਸਕੇ, ਉਸ ਲਈ ਥਾਣੇ ਜਾਂ ਕਚਹਿਰੀ ਜਾਣਾ ਠੀਕ ਨਹੀਂ। ਤਿੰਨ ਅਸੀਂ ਤੇ ਦੋ ਇਹ ਬਾਬੂ ਖੜੇ ਹਨ। ਬਸ ਬਣੀ ਬਣਾਈ ਪੰਚਾਇਤ ਹੈ।

ਅਧਿਆਪਕ-ਅਛਾ, ਪੰਚਾਂ ਦਾ ਹੁਕਮ ਅਸੀਂ ਮੰਨ ਲਵਾਂਗੇ।

ਕੇਸਰ--ਕਿਉਂ ਸੇਠ ਜੀ, ਥਾਣੇ ਚਲੋਗੇ, ਜਾਂ ਪੰਚਾਂ ਦਾ ਹੁਕਮ ਮੰਨੋਗੇ ?

ਸੇਠ--ਜ਼ਰੂਰ ਮੰਨਾਂਗਾ।

ਕੇਸਰ--(ਕੁਝ ਸਲਾਹ ਕਰਕੇ) ਲਓ ਜੀ, ਤੁਸੀਂ ਇਸ ਤਰ੍ਹਾਂ ਕਰੋ, ਆਪਣੇ ਧਰਮ ਖਾਤੇ ਵਿੱਚੋਂ ਇਸ ਮੁੰਡੇ ਦੀ ਇਕ ਸਾਲ ਦੀ ਫ਼ੀਸ ਦੇ ਦਿਓ।

ਔਰਤ-ਇਕ ਸਾਲ ਦੀ ਫ਼ੀਸ ਕਿੰਨੀ ਹੋਵੇਗੀ, ਗੁਰੂ ਜੀ ?

ਅਧਿਆਪਕ--ਇਹ ਹੀ ਤਕਰੀਬਨ ਸਵਾ ਸੌ ਰੁਪਏ।

ਸੇਠ-ਇਹ ਤਾਂ ਬਹੁਤ ਜ਼ਿਆਦਾ ਹੈ।

ਕੇਸਰ-ਇਹ ਪੰਚਾਂ ਦਾ ਫ਼ੈਸਲਾ ਹੈ।

ਔਰਤ--ਤੁਹਾਡਾ ਜ਼ੁਰਮ ਵੀ ਤਾਂ ਬਹੁਤ ਵੱਡਾ ਹੈ।

ਅਧਿਆਪਕ--ਨਹੀਂ ਤਾਂ ਤੁਸੀਂ ਥਾਣੇ ਚਲੋ।

ਸੇਠ--ਕੁਝ ਤਾਂ ਰਿਆਇਤ ਕਰੋ।, ਚਲੋ ਅੱਧਾ ਅੱਧਾ ਕਰ ਲਓ।

ਅਧਿਆਪਕ-ਇਹ ਤਾਂ ਸਾਰਿਆਂ ਦੇ ਕਹਿਣ ਤੇ ਬਹੁਤ ਘਟ ਸਜ਼ਾ ਦਿੱਤੀ ਗਈ ਹੈ।

ਕੇਸਰ--ਸੇਠ ਜੀ, ਰੁਪਏ ਕਢੋ। ਛੇਤੀ ਹੀ ਫ਼ੈਸਲਾ ਹੋ ਜਾਏ ਤਾਂ ਚੰਗਾ ਹੈ। (ਹੌਲੀ ਆਵਾਜ਼ ਵਿੱਚ) ਮਾਮਲਾ ਬੜਾ ਗੰਭੀਰ ਹੁੰਦਾ ਜਾ ਰਿਹਾ ਹੈ। ਲੋਕਾਂ ਦੀ ਭੀੜ ਇਕੱਠੀ ਹੋ ਰਹੀ ਹੈ। ਸਭ ਨੂੰ ਮੁੰਡੇ ਨਾਲ ਹਮਦਰਦੀ ਹੈ। ਤੁਹਾਡੀ ਬਦਨਾਮੀ ਹੋਵੇਗੀ।

ਇਕ ਮੁੰਡਾ--ਸਿਪਾਹੀ ਇਧਰ ਆ ਰਿਹਾ ਹੈ।

ਸੇਠ--(ਬੜੇ ਔਖਿਆਂ ਹੋ ਕੇ ਸੌ ਦਾ ਨੋਟ ਕਢਦੇ ਹੋਏ) ਮੇਰੇ ਕੋਲ ਤਾਂ ਬਸ ਇਹ ਹੀ ਨੋਟ ਹੈ।

ਕੇਸਰ—ਚਲੋ ਗੁਰੂ ਜੀ, ਪੰਜੀ ਛੱਡ ਦਿਓ।

ਕ੍ਰਿਸ਼ਨ--ਨਹੀਂ ਜੀ, ਇਹ ਮੈਨੂੰ ਮਨਜ਼ੂਰ ਨਹੀਂ।

ਅਧਿਆਪਕ--(ਹੈਰਾਨੀ ਨਾਲ) ਕਿਉਂ ?

ਕ੍ਰਿਸ਼ਨ--ਇਸ ਲਈ ਕਿ ਇਹ ਮਿਹਨਤ ਦੀ ਕਮਾਈ ਨਹੀਂ। ਇਸ ਤਰ੍ਹਾਂ ਦੇ ਪੈਸੇ ਦੇ ਸਹਾਰੇ ਰਹਿਣ ਨਾਲ ਮਿਹਨਤ ਕਰਨ ਦੀ ਆਦਤ ਛੁਟ ਜਾਂਦੀ ਹੈ।

ਔਰਤ--(ਹੈਰਾਨੀ ਨਾਲ) ਹੈਂ! ਸਚਮੁਚ ਗੁਰੂ ਜੀ, ਇਹ ਤਾਂ ਬੜਾ ਹੋਨਹਾਰ ਮੁੰਡਾ ਹੈ। ਇਸ ਦਾ ਧਿਆਨ ਰਖਣਾ।

ਅਧਿਆਪਕ--ਇਹ ਸਾਰੀ ਜਮਾਤ ਵਿੱਚ ਪਹਿਲੇ ਨੰਬਰ ਤੇ ਆਉਂਦਾ ਹੈ। ਸਾਨੂੰ ਇਸ ਦਾ ਬਹੁਤ ਖ਼ਿਆਲ ਹੈ। (ਕ੍ਰਿਸ਼ਨ ਵਲ ਮੁੜ ਕੇ) ਜਦ ਇਹ ਖ਼ੁਸ਼ੀ ਨਾਲ ਦੇ ਰਹੇ ਹਨ ਤਾਂ ਤੈਨੂੰ ਲੈਣ ਵਿੱਚ ਕੀ ਹਰਜ ਹੈ ?

ਕ੍ਰਿਸ਼ਨ--ਨਹੀਂ, ਸ੍ਰੀ ਮਾਨ ਜੀ, ਇਸ ਨੂੰ ਤੁਸੀਂ ਸਕੂਲ ਦੇ ਵਿਦਿਆਰਥੀ ਸਹਾਇਤਾ ਖਾਤੇ ਵਿੱਚ ਦੇ ਦਿਓ ਤਾਂ ਚੰਗਾ ਹੈ।

ਔਰਤ--ਸ਼ਾਬਾਸ਼ ਬੇਟਾ ! ਐਸੇ ਹੀ ਬੱਚੇ ਸਾਡੇ ਦੇਸ਼ ਦਾ ਮਾਣ ਹਨ।

ਅਧਿਆਪਕ— (ਕੇਸਰ ਤੇ ਔਰਤ ਵਲ ਵੇਖਦੇ ਹੋਏ) ਬਹੁਤ ਬਹੁਤ ਮਿਹਰਬਾਨੀ। ਚਲ ਭਈ ਕ੍ਰਿਸ਼ਨ, ਤੈਨੂੰ ਵੀ ਖੇਡਣ ਲਈ ਲੈ ਚਲੀਏ।

ਕ੍ਰਿਸ਼ਨ--ਤੁਸੀਂ ਚਲੋ, ਮੈਂ ਅਜੇ ਕੁਝ ਹੋਰ ਕੰਮ ਕਰਨਾ ਹੈ।

ਸਾਰੇ—ਉਏ, ਹੁਣ ਬਸ ਵੀ ਆ ਰਹੀ ਹੈ। ਤੇਰਾ ਨੰਬਰ ਹੀ ਹੈ।

(ਬਸ ਵਿੱਚ ਚੜ੍ਹਨ ਵਾਲਿਆਂ ਵਿੱਚ ਹਲਚਲ ਮਚ ਜਾਂਦੀ ਹੈ। ਅਧਿਆਪਕ ਤੇ ਮੁੰਡੇ ਹਸਦੇ ਹਸਦੇ ਚਲੇ ਜਾਂਦੇ ਹਨ।)

— ਹਰਚਰਨ ਸਿੰਘ

## ਅਭਿਆਸ

I. ਦੱਸੋ ਭਲਾ :—

1. ਬਸ ਸਟਾਪ ਤੇ ਕੌਣ ਕੌਣ ਖੜਾ ਸੀ ?
2. ਕੇਸਰ ਤੇ ਸੇਠ ਵਿੱਚ ਬਹਿਸ ਕਿਉਂ ਹੋਈ ?
3. ਬੂਟ ਪਾਲਸ਼ ਕਰਨ ਵਾਲਾ ਮੁੰਡਾ ਕੌਣ ਸੀ ?
4. ਸੇਠ ਨੇ ਪਾਲਸ਼ ਕਰਵਾਈ ਦੇ ਪੈਸੇ ਜਦੋਂ ਮੁੰਡੇ ਨੂੰ ਨਾ ਦਿੱਤੇ ਤਾਂ ਕੀ ਹੋਇਆ ?
5. ਝਗੜਾ ਵਧ ਜਾਣ ਦਾ ਕੀ ਕਾਰਨ ਸੀ ?
6. ਆਖ਼ਰ ਫ਼ੈਸਲਾ ਕਿਸ ਤਰ੍ਹਾਂ ਹੋਇਆ ?
7. ਮੁੰਡੇ ਨੇ ਸੇਠ ਦੇ ਦਿੱਤੇ ਹੋਏ ਰੁਪਏ ਕਿਉਂ ਨਾ ਲਏ ?
8. ਉਸ ਨੇ ਆਪਣੇ ਅਧਿਆਪਕ ਨੂੰ ਕੀ ਕਿਹਾ ?

II. ਵਾਕ ਬਣਾਓ :—

ਪਰੇਸ਼ਾਨ, ਆਵਾਰਾਗਰਦੀ, ਹੁਸ਼ਿਆਰ, ਇੰਤਜ਼ਾਰ, ਮਿਹਨਤੀ, ਵਿਦਿਆਰਥੀ, ਹੋਨਹਾਰ, ਰਹਿਮਦਿਲ, ਨਿਮਰਤਾ, ਹਮਦਰਦੀ, ਗੁਸਤਾਖ਼ੀ, ਗਵਾਹੀ, ਧਰਮ ਖਾਤਾ, ਜੁਰਮ, ਰਿਆਇਤ, ਮਾਣ।

III. ਇਸ ਡਰਾਮੇ ਨੂੰ ਆਪਣੀ ਜਮਾਤ ਵਿੱਚ ਖੇਡੋ ।

IV. ਹੇਠਾਂ ਲਿਖੇ ਵਾਕ ਕਿਸ ਨੂੰ ਕਿਸ ਨੇ ਕਹੇ ?

1. ਭਈ, ਤੁਹਾਨੂੰ ਗੱਲਾਂ ਕਰਨੀਆਂ ਖੂਬ ਆਉਂਦੀਆਂ ਹਨ । ਤੁਹਾਨੂੰ ਹੋਰ ਕੋਈ ਕੰਮ ਨਹੀਂ ? ਘਰੋਂ ਕਿਤਾਬਾਂ ਚੁਕ ਕੇ ਸੜਕ ਤੇ ਅਵਾਰਾਗਰਦੀ ਕਰਦੇ ਰਹਿੰਦੇ ਹੋ ।
2. ਮੈਂ ਬਹੁਤਾ ਲਾਲਚ ਨਹੀਂ ਕਰਦਾ । ਸਿਰਫ ਫ਼ੀਸ ਤੇ ਕਿਤਾਬਾਂ ਲਈ ਕੁਝ ਕਮਾ ਲੈਂਦਾ ਹਾਂ । ਰੋਟੀ ਲਈ ਮੇਰੀ ਮਾਂ ਪੈਸੇ ਕਮਾ ਲੈਂਦੀ ਹੈ । ਉਹ ਲੋਕਾਂ ਦੇ ਕਪੜੇ ਸੀਉਂਦੀ ਹੈ ।
3. ਤੇਰੇ ਜਿਹੇ ਹੋਣਹਾਰ ਜਵਾਨ ਇਥੇ ਵੀ ਮਿਹਨਤ ਦਾ ਆਦਰ ਕਰਵਾਉਣ ਲਗ ਪੈਣਗੇ । ਸ਼ਾਬਾਸ਼, ਤੂੰ ਬਹੁਤ ਚੰਗਾ ਮੁੰਡਾ ਹੈਂ ।
4. ਮੈਂ ਆਪਣੇ ਕੰਮ ਦੀ ਮਜ਼ਦੂਰੀ ਮੰਗ ਰਿਹਾ ਸਾਂ, ਭੀਖ ਨਹੀਂ ।
5. ਸੇਠ ਜੀ, ਤੁਹਾਨੂੰ ਇਹ ਧਿਆਨ ਨਹੀਂ ਆਇਆ ਕਿ ਇਕ ਬੱਚਾ ਮਿਹਨਤ ਮਜ਼ਦੂਰੀ ਕਰ ਕੇ ਆਪਣੀ ਪੜ੍ਹਾਈ ਕਰ ਰਿਹਾ ਹੈ । ਤੁਸੀਂ ਉਸ ਦੀ ਮਦਦ ਕਰਨ ਦੀ ਥਾਂ ਉਸ ਨੂੰ ਮਾਰਨ ਹੀ ਲੱਗ ਪਏ ।

V. 1. ਵਿਸਮਾਦ ਚਿਨ੍ਹ ਬਾਰੇ ਲਿਖੋ । ਇਨ੍ਹਾਂ ਦੀਆਂ ਕਿਸਮਾਂ ਤੇ ਉਦਾਹਰਨਾ ਦਿਓ ।

2. ਇਨ੍ਹਾਂ ਮੁਹਾਵਰਿਆਂ ਦੇ ਅਰਥ ਦਸ ਕੇ ਵਾਕ ਬਣਾਓ:--

ਕੰਨ ਖਾਣੇ, ਕੁਰਬਾਨ ਜਾਣਾ, ਹੱਥ ਪੈਰ ਮਾਰਨੇ, ਕੰਨ ਖਿਚਣੇ, ਹਵਾ ਦੇਣੀ ।

# ਜੀਵੇ ਬਲਦਾਂ ਦੀ ਮੇਰੀ ਜੋੜੀ



ਜੀਵੇ ਬਲਦਾਂ ਦੀ ਮੇਰੀ ਜੋੜੀ
ਜੀਵੇ ਹਲ ਪੰਜਾਲੀ
ਜੀਵੇ ਧਰਤੀ ਜ਼ਿੰਦਗੀ ਮਾਣੇ
ਜੀਵੇ ਇਹ ਹਰਿਆਲੀ
ਜੀਵੇ ਨੀਲਾ ਅੰਬਰ ਜੀਵੇ
ਜੀਵਣ ਬੱਦਲ ਕਾਲੇ
ਜੇਠ ਹਾੜ ਦੀਆਂ ਧੁੱਪਾਂ ਜੀਵਣ
ਜੀਵਣ ਪੋਹ ਦੇ ਪਾਲੇ
ਏਨ੍ਹਾਂ ਦਾ ਸਤਿਕਾਰ ਕਰਾਂਗਾ
ਏਨ੍ਹਾਂ ਨਾਲ ਪਿਆਰ ਕਰਾਂਗਾ ।

ਪੌਣਾਂ ਇੰਜੇ ਰਹਿਣ ਵਗਦੀਆਂ
ਖੇਤ ਮੇਰੇ ਮੁਸਕਾਵਣ
ਬੋਲੀਆਂ ਇੰਜੇ ਰਹਿਣ ਪੈਂਦੀਆਂ
ਗਿੱਧੇ ਕੁੜੀਆਂ ਪਾਵਣ
ਬਲਦਾਂ ਦੇ ਗਲ ਟਲੀਆਂ ਵਜਣ
ਜੀਵਣ ਕੱਟੇ ਵੱਛੇ
ਬੱਚੇ ਰਹਿਣ ਖਿਡਾਂਦੀਆਂ ਮਾਂਵਾਂ
ਜੀਵਣ ਜਗ ਦੇ ਬੱਚੇ
ਅਮਨ ਲਈ ਇਕਰਾਰ ਕਰਾਂਗਾ
ਏਨ੍ਹਾਂ ਨਾਲ ਪਿਆਰ ਕਰਾਂਗਾ।

ਰਹਿਣ ਕਾਮਿਆਂ ਦੇ ਸਿਰ ਉਤੇ
ਹੱਥ ਮਿਹਨਤਾਂ ਜੋਗੇ
ਗਊਆਂ ਮੱਝਾਂ ਰਹਿਣ ਚਰਦੀਆਂ
ਪੰਛੀ ਖਾਵਣ ਚੋਗੇ
ਜੀਵੇ ਮੇਰੀ ਕਪਾਹ ਦੀ ਫੁੱਟੀ
ਜੀਵਣ ਫੁੱਲ ਨਿਆਰੇ।
ਜੀਵਣ ਕੌਮਾਂ ਦੇ ਕੰਮ ਸਭੇ
ਜੀਵਣ ਰੂਪ ਪਿਆਰੇ
ਜਿੰਦਗੀ ਦੇ ਲਈ ਮਰਾਂਗਾ
ਏਨ੍ਹਾਂ ਨਾਲ ਪਿਆਰ ਕਰਾਂਗਾ।

—ਅਮਰ ਕੋਮਲ

(ਹੀਰੇ ਮੋਤੀ)

## ਅਭਿਆਸ

I. ਇਸ ਕਵਿਤਾ ਦਾ ਕੀ ਭਾਵ ਹੈ ?

II. ਕਵੀ ਕੁਦਰਤ ਦੀ ਹਰ ਚੀਜ਼ ਨਾਲ ਕਿਸ ਤਰ੍ਹਾਂ ਪਿਆਰ ਕਰਦਾ ਹੈ ?

III. ਇਨ੍ਹਾਂ ਲਾਈਨਾਂ ਦੇ ਅਰਥ ਵਿਸਥਾਰ ਨਾਲ ਆਪਣੇ ਸ਼ਬਦਾਂ ਵਿੱਚ ਲਿਖੋ :--

ਪੌਣਾਂ ਇਥੇ ਰਹਿਣ ਵਗਦੀਆਂ
... ... ... ...
... ... ... ...
ਅਮਨ ਲਈ ਇਕਰਾਰ ਕਰਾਂਗਾ ।
ਏਨ੍ਹਾਂ ਨਾਲ ਪਿਆਰ ਕਰਾਂਗਾ ।

IV. ਖ਼ਾਲੀ ਥਾਂਵਾਂ ਭਰੋ :--

ਜੀਵੇ ਧਰਤੀ.........
ਜੀਵੇ ਇਹ.........
ਜੀਵੇ.........ਅੰਬਰ.........
ਜੀਵਣ ਬੱਦਲ.........
ਜੇਠ ਹਾੜ ਦੀਆਂ.........ਜੀਵਣ
ਜੀਵਣ ਪੋਹ ਦੇ.........।
ਏਨ੍ਹਾਂ ਦਾ.........ਕਰਾਂਗਾ
ਏਨ੍ਹਾਂ ਨਾਲ ਪਿਆਰ.........।

# ਸ਼ਹੀਦ ਸਰਦਾਰ ਭਗਤ ਸਿੰਘ ਜੀ

ਅਧਿਆਪਕ ਇਤਿਹਾਸ ਦੀ ਜਮਾਤ ਲੈ ਰਿਹਾ ਸੀ। ਜਦੋਂ ਆਜ਼ਾਦੀ ਦੀ ਗਲ ਬਾਤ ਚਲੀ ਤਾਂ ਅਧਿਆਪਕ ਨੇ ਪੁਛਿਆ, "ਅਛਾ ਬੱਚਿਓ, ਤੁਹਾਡੇ ਵਿੱਚੋਂ ਕੋਈ ਮੁੰਡਾ ਆਪਣੀ ਧਰਤੀ ਮਾਂ ਦੀ ਆਜ਼ਾਦੀ ਲਈ ਆਪਣੀ ਜਾਨ ਹਸ ਹਸ ਕੇ ਕੁਰਬਾਨ ਕਰ ਸਕਦਾ ਹੈ ?"

ਇਹ ਸੁਣਦਿਆਂ ਹੀ ਇਕ ਉਚਾ ਲੰਮਾ ਤੇ ਦਿਲੇਰ ਮੁੰਡਾ ਖੜਾ ਹੋ ਗਿਆ ਤੇ ਬੜਾ ਨਿਡਰ ਹੋ ਕੇ ਬੋਲਿਆ, "ਮਾਸਟਰ ਜੀ, ਆਜ਼ਾਦੀ ਤੇ ਆਪਣੇ ਦੇਸ਼ ਦੀ ਭਲਾਈ ਲਈ ਮੈਂ ਆਪਣੀ ਜਾਨ ਦੇਣ ਲਈ ਤਿਆਰ ਹਾਂ। ਮਿਹਰਬਾਨੀ ਕਰ ਕੇ ਮੈਨੂੰ ਇਹ ਦਸੋ ਕਿ ਮੈਂ ਇਹ ਕਿਸ ਤਰ੍ਹਾਂ ਕਰ ਸਕਦਾ ਹਾਂ ?"

"ਮੈਨੂੰ ਤੇਰੇ ਤੇ ਬੜਾ ਮਾਣ ਹੈ," ਅਧਿਆਪਕ ਨੇ ਖ਼ੁਸ਼ ਹੋ ਕੇ ਕਿਹਾ, "ਤੂੰ ਅਜ ਸ਼ਾਮ ਨੂੰ ਮੈਨੂੰ ਮਿਲੀਂ ਤਾਂ ਮੈਂ ਤੈਨੂੰ ਦਸਾਂਗਾ ਕਿ ਕੀ ਕਰਨਾ ਹੈ ?"

ਆਪਣੇ ਅਧਿਆਪਕ ਤੋਂ ਜ਼ਰੂਰੀ ਗੱਲਾਂ ਸਮਝ ਕੇ ਉਹ ਉਸ ਥਾਂ ਲਈ ਚਲ ਪਿਆ ਜਿਥੇ ਬਾਕੀ ਦੇਸ਼ ਭਗਤ ਇਕੱਠੇ ਹੁੰਦੇ ਸਨ।

ਇਸ ਨੌਜਵਾਨ ਮੁੰਡੇ ਨੂੰ ਵੇਖ ਕੇ ਉਨ੍ਹਾਂ ਨੇ ਕਿਹਾ, "ਕਾਕਾ, ਤੂੰ ਇਸ ਲੜਾਈ ਵਿੱਚ ਆਣ ਵਾਲੇ ਖ਼ਤਰੇ ਤੇ ਔਖਿਆਈਆਂ ਨੂੰ ਨਹੀਂ ਜਾਣਦਾ। ਤੂੰ ਅਜੇ ਬਹੁਤ ਛੋਟਾ ਹੈਂ, ਕੁਝ ਸਾਲਾਂ ਦੇ ਬਾਦ ਅਸੀਂ ਤੈਨੂੰ ਆਪਣੀ ਟੋਲੀ ਵਿੱਚ ਸ਼ਾਮਲ ਕਰ ਲਵਾਂਗੇ।"



ਇਹ ਸੁਣ ਕੇ ਉਸ ਨੇ ਝੱਟ ਕੋਲ ਪਿਆ ਇਕ ਨੇਜ਼ਾ ਚੁਕਿਆ ਤੇ ਬੇਧੜਕ ਹੋ ਕੇ ਆਪਣੇ ਪੈਰ ਤੇ ਕਢ ਮਾਰਿਆ। ਖ਼ੂਨ ਦਾ ਫ਼ੁਹਾਰਾ ਵਗ ਤੁਰਿਆ ਤੇ ਕੋਲ ਖੜੇ ਲੋਕਾਂ ਦੇ ਅਚਾਨਕ ਹੋਈ ਇਸ ਘਟਨਾ ਨੂੰ ਵੇਖ ਕੇ ਹੋਸ਼ ਗੁੰਮ ਗਏ।

"ਕਿੰਨਾ ਬਹਾਦਰ ਮੁੰਡਾ ਹੈ !" ਫ਼ੌਰਨ ਉਹ ਆਜ਼ਾਦੀ ਦੀ ਲੜਾਈ ਲੜਨ ਵਾਲੇ ਦੇਸ਼ ਭਗਤਾਂ ਦੀ ਟੋਲੀ ਵਿੱਚ ਸ਼ਾਮਲ ਕਰ ਲਿਆ ਗਿਆ। ਇਹ ਸਰਦਾਰ ਭਗਤ ਸਿੰਘ ਦਾ ਪਹਿਲਾ ਤੇ ਵੱਡਾ ਇਮਤਿਹਾਨ ਸੀ।

ਇਕ ਵਾਰੀ ਜਦੋਂ ਉਹ ਪੰਜ ਸਾਲਾਂ ਦਾ ਸੀ ਤਾਂ ਹੱਥ ਜੋੜ ਕੇ ਖੇਤ ਵਿੱਚ ਬੈਠਾ ਹੋਇਆ ਸੀ। ਉਸ ਦੀ ਭੈਣ ਨੇ ਪੁਛਿਆ, "ਇਹ ਕੀ ਕਰ ਰਿਹਾ ਹੈਂ ?"

"ਮੈਂ ਇਸ ਧਰਤੀ ਤੇ ਇਸ ਦੀ ਪਵਿਤਰ ਮਿੱਟੀ ਨੂੰ ਨਮਸਕਾਰ ਕਰ ਰਿਹਾ ਹਾਂ।"

ਇਕ ਦਿਨ ਉਸ ਦੇ ਪਿਤਾ ਸਰਦਾਰ ਕਿਸ਼ਨ ਸਿੰਘ ਆਪਣੇ ਇਕ ਰਿਸ਼ਤੇਦਾਰ ਨੂੰ ਮਿਲਣ ਗਏ। ਸਰਦਾਰ ਭਗਤ ਸਿੰਘ ਵੀ ਨਾਲ ਸੀ। ਉਥੇ ਉਨ੍ਹਾਂ ਕੋਲੋਂ ਬੜੇ ਪਿਆਰ ਨਾਲ ਪੁਛਿਆ ਗਿਆ, "ਕਾਕਾ, ਤੇਰਾ ਨਾਂ ਕੀ ਹੈ ?"

"ਭਗਤ ਸਿੰਘ", ਮੁੰਡੇ ਨੇ ਬੜੀ ਨਿਮਰਤਾ ਨਾਲ ਜਵਾਬ ਦਿੱਤਾ।

"ਤੂੰ ਕੀ ਕੰਮ ਕਰਦਾ ਹੈਂ ?"

"ਮੈਂ ਬੰਦੂਕਾਂ ਤੇ ਬਾਰੂਦ ਵੇਚਦਾ ਹਾਂ।"

"ਬੰਦੂਕਾਂ !" ਰਿਸ਼ਤੇਦਾਰ ਬੜਾ ਹੈਰਾਨ ਹੋਇਆ।

"ਹਾਂ ਜੀ ! ਬਿਦੇਸ਼ੀ ਰਾਜ ਤੋਂ ਆਪਣੇ ਦੇਸ਼ ਨੂੰ ਆਜ਼ਾਦ ਕਰਨ ਲਈ ਮੈਂ ਬੰਦੂਕਾਂ ਵੇਚਦਾ ਹਾਂ। ਜੇ ਹਰ ਆਦਮੀ ਕੋਲ ਆਪਣੇ ਬਚਾਓ ਲਈ ਇਕ ਇਕ ਬੰਦੂਕ ਹੋਏ ਤਾਂ ਬਿਦੇਸ਼ੀਆਂ ਨੂੰ ਭਜਾਇਆ ਜਾ ਸਕਦਾ ਹੈ ਤੇ ਸਾਨੂੰ ਆਜ਼ਾਦੀ ਮਿਲ ਸਕਦੀ ਹੈ।"

ਉਨ੍ਹਾਂ ਦੀ ਕਹੀ ਹੋਈ ਹਰ ਗਲ ਸੱਚ ਨਿਕਲੀ। ਜੇਲ ਖਾਨੇ ਵਿੱਚ ਵੀ, ਤੇ ਜਦੋਂ ਮੌਤ ਦਾ ਡਰ ਸਿਰ ਤੇ ਸੀ ਤਦ ਵੀ ਉਹ ਇਹ ਗਾਉਂਦਾ ਰਿਹਾ ਜੋ ਉਸ ਨੇ ਆਪਣੇ ਪਹਿਲੇ ਇਮਤਿਹਾਨ ਵਿੱਚ ਗਾਇਆ ਸੀ :

"ਸਰ ਫ਼ਰੋਸ਼ੀ ਕੀ ਤਮੰਨਾ ਅਬ ਹਮਾਰੇ ਦਿਲ ਮੇਂ ਹੈ।
ਦੇਖਨਾ ਹੈ ਜ਼ੋਰ ਕਿਤਨਾ ਬਾਜ਼ੂਏ ਕਾਤਿਲ ਮੇਂ ਹੈ।"

# ਅਭਿਆਸ

I. ਦੱਸੋ ਭਲਾ :—

1. ਸਰਦਾਰ ਭਗਤ ਸਿੰਘ ਆਜ਼ਾਦੀ ਦੀ ਲੜਾਈ ਲੜਨ ਵਾਲਿਆਂ ਦੀ ਟੋਲੀ ਵਿੱਚ ਕਿਸ ਤਰ੍ਹਾਂ ਸ਼ਾਮਲ ਹੋਇਆ ?
2. ਉਸ ਨੇ ਆਪਣੀ ਬਹਾਦਰੀ ਦਾ ਕੀ ਸਬੂਤ ਦਿੱਤਾ ?
3. ਖੇਤ ਵਿੱਚ ਬੈਠ ਕੇ ਉਹ ਕੀ ਕਰ ਰਿਹਾ ਸੀ ?
4. ਰਿਸ਼ਤੇਦਾਰ ਉਸ ਦੀਆਂ ਗੱਲਾਂ ਸੁਣ ਕੇ ਕਿਉਂ ਹੈਰਾਨ ਹੋਇਆ ?
5. ਉਹ ਹਰ ਵਕਤ ਕੀ ਗਾਉਂਦਾ ਸੀ ?

II. ਵਾਕ ਬਣਾਓ :—

ਪ੍ਰਸੰਗ, ਨਿਡਰ, ਭਲਾਈ, ਮਾਣ, ਨੌਜਵਾਨ, ਬਹਾਦਰ, ਇਮਤਿਹਾਨ, ਨਮਸਕਾਰ, ਬਾਰੂਦ ।

III. ਸਰਦਾਰ ਭਗਤ ਸਿੰਘ ਦੀ ਦਿਲੇਰੀ ਤੇ ਇਕ ਪੈਰਾ ਲਿਖੋ ।

IV. ਖ਼ਾਲੀ ਥਾਂਵਾਂ ਭਰੋ :—

1. ਤੁਹਾਡੇ ਵਿੱਚੋਂ ਕੋਈ.........ਆਪਣੀ.........ਮਾਂ ਦੀ ਆਜ਼ਾਦੀ ਲਈ ਆਪਣੀ ਜਾਨ ਹਸ ਹਸ ਕੇ ਕੁਰਬਾਨ ਕਰ ਸਕਦਾ ਹੈ ?
2. ਅਧਿਆਪਕ ਤੋਂ.........ਗੱਲਾਂ ਸਮਝ ਕੇ ਉਹ ਚਲ ਪਿਆ ।
3. ਖ਼ੂਨ ਦਾ ......... ਵਗ ਤੁਰਿਆ ਤੇ ਕੋਲ ਖੜੇ ਲੋਕਾਂ ਦੇ ......... ਗੁੰਮ ਹੋ ਗਏ ।
4. ਮੈਂ ਇਸ ਧਰਤੀ ਦੀ ......... ਮਿੱਟੀ ਨੂੰ ... . ... ਕਰ ਰਿਹਾ ਹਾਂ ।
5. ਜੇ ਹਰ ਆਦਮੀ ਕੋਲ ਆਪਣੇ ......... ਲਈ ਇਕ ਇਕ ......... ਹੋਏ ਤਾਂ ਸਾਨੂੰ ਆਜ਼ਾਦੀ ਮਿਲ ਸਕਦੀ ਹੈ ।

V. 1. ਇਸ ਵਾਕ ਨੂੰ ਵਿਸਰਾਮ ਚਿੰਨ੍ਹ ਲਗਾ ਕੇ ਸ਼ੁਧ ਕਰ ਕੇ ਲਿਖੋ ।

ਬਘਿਆੜ ਨੇ ਦਰਜ਼ੀ ਨੂੰ ਰੋਕ ਲਿਆ ਤੇ ਕਿਹਾ ਦਰਜ਼ੀ ਮੈਂ ਤੈਨੂੰ ਖਾਣਾ ਹੈ ਤੇ ਤੂੰ ਛੇਤੀ ਨਾਲ ਤਿਆਰ ਹੋ ਜਾ ਜੋ ਤੂੰ ਇਕ ਮਿੰਟ ਵਿੱਚ ਕਰਨਾ ਹੈ ਕਰ ਲੈ ਬਸ ਮੈਂ ਆਇਆ ।

2. ਇਨ੍ਹਾਂ ਸ਼ਬਦਾਂ ਦੇ ਵਿਰੋਧੀ ਭਾਵਾਂ ਵਾਲੇ ਸ਼ਬਦ ਲਿਖੋ :—

ਪਾਪ, ਮਹਾਨ, ਥੱਲੇ, ਕਾਮਯਾਬ, ਵਡੇਰਾ ।

# ਜਾਦੂ ਦਾ ਘੋੜਾ

## (1)

ਨਵੇਂ ਸਾਲ ਦੇ ਦਿਨ ਈਰਾਨ ਦੀ ਰਾਜਧਾਨੀ ਵਿੱਚ ਬੜੀ ਧੂਮਧਾਮ ਸੀ। ਸ਼ਾਹੀ ਦਰਬਾਰ ਵਿੱਚ ਦੂਰ ਦੂਰ ਤੋਂ ਸਦੇ ਹੋਏ ਆਦਮੀ ਉਤਸ਼ਵ ਵਿੱਚ ਹਿੱਸਾ ਲੈਣ ਆਏ ਹੋਏ ਸਨ। ਕਈ ਕਲਾਕਾਰ ਆਪਣੀਆਂ ਅਣੋਖੀਆਂ ਚੀਜ਼ਾਂ ਵਿਖਾ ਰਹੇ ਸਨ ਤੇ ਈਰਾਨ ਦਾ ਸ਼ਾਹ ਕਲਾਕਾਰਾਂ ਨੂੰ ਇਨਾਮ ਦੇ ਰਿਹਾ ਸੀ। ਅਚਾਨਕ ਇਕ ਜਾਦੂਗਰ ਲਕੜੀ ਦਾ ਘੋੜਾ ਲੈ ਕੇ ਸ਼ਾਹੀ ਦਰਬਾਰ ਵਿੱਚ ਹਾਜ਼ਰ ਹੋਇਆ। ਘੋੜਾ ਬੜੇ ਸੁਹਣੇ ਤਰੀਕੇ ਨਾਲ ਸਜਾਇਆ ਹੋਇਆ ਸੀ ਤੇ ਪਹਿਲੀ ਵਾਰੀ ਵੇਖਣ ਤੇ ਬਿਲਕੁਲ ਜਾਨਦਾਰ ਲਗਦਾ ਸੀ।

ਜਾਦੂਗਰ ਨੇ ਰਾਜੇ ਨੂੰ ਨਮਸਕਾਰ ਕੀਤੀ ਤੇ ਕਿਹਾ, "ਮੈਂ ਸ੍ਰੀਮਾਨ ਜੀ ਦੇ ਦਰਬਾਰ ਵਿੱਚ ਚਾਹੇ ਸਭ ਤੋਂ ਬਾਅਦ ਵਿੱਚ ਆਇਆ ਹਾਂ,ਪਰ ਮੈਨੂੰ ਯਕੀਨ ਹੈ ਕਿ ਤੁਸੀਂ ਇਸ ਤੋਂ ਜ਼ਿਆਦਾ ਅਦਭੁਤ ਚੀਜ਼ ਨਹੀਂ ਵੇਖੀ ਹੋਵੇਗੀ। ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਇਸ ਨੂੰ ਵੇਖਣ ਦੀ ਕਿਰਪਾ ਕਰੋ।"

ਰਾਜੇ ਨੇ ਕਿਹਾ, "ਤੇਰੇ ਘੋੜੇ ਵਿੱਚ ਕੋਈ ਖ਼ਾਸ ਅਣੋਖੀ ਗੱਲ ਨਜ਼ਰ ਤਾਂ ਨਹੀਂ ਆ ਰਹੀ। ਇਸ ਵਿਚ ਕੋਈ ਸ਼ਕ ਨਹੀਂ ਕਿ ਇਹ ਬਹੁਤ ਸੁਹਣਾ ਬਣਿਆ ਹੋਇਆ ਹੈ ਪਰ ਇਸ ਤਰ੍ਹਾਂ ਦਾ ਘੋੜਾ ਤਾਂ ਮੇਰੇ ਕਾਰੀਗਰ ਵੀ ਬਣਾ ਸਕਦੇ ਹਨ।"

ਜਾਦੂਗਰ ਨੇ ਕਿਹਾ, "ਮਹਾਰਾਜ ! ਮੈਂ ਇਸ ਦੇ ਬਾਹਰੀ ਰੂਪ ਕਰ ਕੇ ਇਸ ਨੂੰ ਅਦਭੁਤ ਨਹੀਂ ਕਹਿੰਦਾ। ਬਲਕਿ ਇਸ ਦੇ ਅੰਦਰ ਇਕ ਗੁਪਤ ਸ਼ਕਤੀ ਹੈ। ਇਸ ਘੋੜੇ ਤੇ ਕੋਈ ਚੜ੍ਹ ਜਾਏ ਤਾਂ ਇਹ ਉਸ ਨੂੰ ਦੁਨੀਆਂ ਦੇ ਕਿਸੇ ਵੀ ਕੋਨੇ ਵਿੱਚ ਉਸ ਦੀ ਮਰਜ਼ੀ ਦੇ ਮੁਤਾਬਕ ਪਹੁੰਚਾ ਸਕਦਾ ਹੈ। ਅਗਰ ਮਹਾਰਾਜ ਹੁਕਮ ਦੇਣ ਤਾਂ ਮੈਂ ਇਹ ਚਮਤਕਾਰ ਵਿਖਾ ਸਕਦਾ ਹਾਂ।'

ਰਾਜੇ ਨੇ ਜਾਦੂਗਰ ਨੂੰ ਉਸ ਦੀ ਗਲ ਦਾ ਸਬੂਤ ਦੇਣ ਲਈ ਕਿਹਾ। ਜਾਦੂਗਰ ਫ਼ੌਰਨ ਘੋੜੇ ਤੇ ਸਵਾਰ ਹੋ ਗਿਆ ਤੇ ਉਸ ਨੇ ਰਾਜੇ ਨੂੰ ਪੁਛਿਆ, "ਤੁਸੀਂ ਮੈਨੂੰ ਕਿਥੇ ਭੇਜਣਾ ਚਾਹੁੰਦੇ ਹੋ ?"

ਰਾਜੇ ਨੇ ਦੂਰ ਇਕ ਪਹਾੜ ਵੱਲ ਇਸ਼ਾਰਾ ਕਰਦੇ ਹੋਏ ਕਿਹਾ, "ਕੀ ਤੁਹਾਨੂੰ ਉਹ ਪਹਾੜ ਨਜ਼ਰ ਆ ਰਿਹਾ ਹੈ ? ਤੁਸੀਂ ਉਥੇ ਜਾ ਕੇ ਉਸ ਪਹਾੜ ਦੀ ਤਲਹਟੀ ਵਿੱਚ ਜੋ ਖਜੂਰ ਦਾ ਦਰਖ਼ਤ ਹੈ, ਉਸ ਦੀ ਪੱਤੀ ਤੋੜ ਕੇ ਲਿਆਓ।"

ਰਾਜੇ ਦੇ ਇਹ ਕਹਿੰਦਿਆਂ ਹੀ ਜਾਦੂਗਰ ਨੇ ਘੋੜੇ ਦੀ ਗਰਦਨ ਤੇ ਲੱਗੇ ਇਕ ਕਿਲ ਨੂੰ ਘੁਮਾਇਆ। ਘੋੜਾ ਬਿਜਲੀ ਦੀ ਤੇਜ਼ੀ ਨਾਲ ਅਸਮਾਨ ਵਿੱਚ ਉਡਿਆ ਤੇ ਅੱਖਾਂ ਤੋਂ ਓਹਲੇ ਹੋ ਗਿਆ। ਰਾਜਾ ਤੇ ਸਾਰੇ ਦਰਬਾਰੀ ਹੈਰਾਨ ਰਹਿ ਗਏ। ਲੋਕ ਅਜੇ ਹੈਰਾਨ ਖੜੇ ਹੀ ਸਨ ਕਿ ਜਾਦੂਗਰ ਅਸਮਾਨ ਵਿੱਚ ਖਜੂਰ ਦਾ ਪੱਤਾ ਹੱਥ ਵਿੱਚ ਫੜੇ ਵਾਪਸ ਆਉਂਦਿਆਂ ਦਿਸਿਆ। ਘੋੜੇ ਨੇ ਅਸਮਾਨ ਵਿੱਚ ਇਕ ਦੋ ਚੱਕਰ ਲਗਾਏ ਤੇ ਫੇਰ ਠੀਕ ਉਸੇ ਥਾਂ ਤੇ ਉਤਰ ਗਿਆ। ਜਾਦੂਗਰ ਨੇ ਘੋੜੇ ਤੋਂ ਉਤਰ ਕੇ ਸ਼ਾਹ ਅਗੇ ਸਿਰ ਝੁਕਾਇਆ ਤੇ ਖਜੂਰ ਦੀ ਪੱਤੀ ਉਸ ਦੇ ਪੈਰਾਂ ਤੇ ਰੱਖ ਦਿੱਤੀ।

ਅਦਭੁਤ ਘੋੜੇ ਦੇ ਚਮਤਕਾਰ ਨੂੰ ਵੇਖ ਕੇ ਸ਼ਾਹ ਬੜਾ ਖ਼ੁਸ਼ ਹੋਇਆ। ਉਸ ਨੇ ਜਾਦੂਗਰ ਨੂੰ ਪੁਛਿਆ, "ਤੁਸੀਂ ਇਸ ਘੋੜੇ ਦਾ ਕੀ ਮੁਲ ਲਉਗੇ ?"

ਜਾਦੂਗਰ ਨੇ ਕਿਹਾ, "ਮਹਾਰਾਜ ! ਮੈਂ ਆਪਣਾ ਕੀਮਤੀ ਘੋੜਾ ਤੁਹਾਨੂੰ ਇਕੋ ਸ਼ਰਤ ਤੇ ਦੇ ਸਕਦਾ ਹਾਂ ਕਿ ਤੁਸੀਂ ਆਪਣੀ ਲੜਕੀ ਦਾ ਵਿਆਹ ਮੇਰੇ ਨਾਲ ਕਰ ਦਿਓ।"

ਦਰਬਾਰ ਵਿੱਚ ਖ਼ਾਮੋਸ਼ੀ ਛਾ ਗਈ। ਸ਼ਾਹ ਦੇ ਵੱਡੇ ਪੁਤਰ ਫ਼ਿਰੋਜਸ਼ਾਹ ਦਾ ਚਿਹਰਾ ਗੁੱਸੇ ਨਾਲ ਲਾਲ ਹੋ ਗਿਆ । ਉਸ ਨੇ ਕਿਹਾ, "ਪਿਤਾ ਜੀ ! ਤੁਸੀਂ ਸ਼ਹਿਜ਼ਾਦੀ ਦਾ ਵਿਆਹ ਇਸ ਨੀਚ ਬਾਜੀਗਰ ਨਾਲ ਕਰਨ ਦਾ ਖਿਆਲ ਹੀ ਦਿਲ ਵਿੱਚ ਨਾ ਲਿਆਓ।"

ਸ਼ਾਹ ਨੇ ਸੋਚਿਆ, ਕਿ ਜੇ ਮੈਂ ਇਹ ਘੋੜਾ ਨਾ ਲਿਆ ਤਾਂ ਜਾਦੂਗਰ ਜ਼ਰੂਰ ਕਿਸੇ ਦੂਜੇ ਰਾਜੇ ਦੇ ਹੱਥ ਇਸ ਨੂੰ ਵੇਚ ਦੇਵੇਗਾ। ਸ਼ਾਹ ਨੂੰ ਉਮੀਦ ਸੀ ਕਿ ਜਾਦੂਗਰ ਸ਼ਹਿਜ਼ਾਦੀ ਨਾਲ ਵਿਆਹ ਕਰਨ ਦੀ ਬਜਾਏ ਕਿਸੇ ਹੋਰ ਗਲ ਤੇ ਰਾਜ਼ੀ ਕਰ ਲਿਆ ਜਾਏਗਾ। ਉਸ ਨੇ ਸ਼ਹਿਜ਼ਾਦੇ ਨੂੰ ਕਿਹਾ, "ਤੂੰ ਆਪ ਘੋੜੇ ਤੇ ਚੜ੍ਹ ਕੇ ਵੇਖ ਤੇ ਦਸ ਕਿ ਇਸ ਵਿੱਚ ਇਹ ਚਮਤਕਾਰ ਹੈ ਵੀ ਜਾਂ ਨਹੀਂ ।"

ਸ਼ਹਿਜ਼ਾਦਾ ਝਟ ਘੋੜੇ ਤੇ ਸਵਾਰ ਹੋ ਗਿਆ। ਉਸ ਨੇ ਇੰਨੀ ਵੀ ਇੰਤਜ਼ਾਰ ਨਾ ਕੀਤੀ ਕਿ ਜਾਦੂਗਰ ਉਸ ਨੂੰ ਘੋੜਾ ਚਲਾਉਣਾ ਸਿਖਾ ਦੇਵੇ। ਉਸ ਨੇ ਕਿੱਲ ਘੁੰਮਾ ਦਿੱਤੀ । ਘੋੜਾ ਤੁਰੰਤ ਹਵਾ ਵਿੱਚ ਉਡਣ ਲੱਗਾ ਤੇ ਥੋੜੀ ਦੇਰ ਵਿੱਚ ਉਹ ਅੱਖਾਂ ਤੋਂ ਓਹਲੇ ਹੋ ਗਿਆ।



ਸ਼ਾਹ ਨੂੰ ਇਹ ਉਮੀਦ ਨਹੀਂ ਸੀ ਕਿ ਸ਼ਹਿਜ਼ਾਦਾ ਜਲਦੀ ਵਿੱਚ ਇਹ ਕਰ ਬੈਠੇਗਾ। ਉਹ ਬੜਾ ਦੁਖੀ ਤੇ ਚਿੰਤਾਵਾਨ ਹੋ ਗਿਆ।

ਜਾਦੂਗਰ ਸ਼ਾਹ ਦੇ ਡਰ ਤੋਂ ਘਬਰਾ ਕੇ ਕਹਿਣ ਲੱਗਾ, "ਮਹਾਰਾਜ, ਇਹ ਜੋ ਕੁਝ ਵੀ ਹੋਇਆ, ਇਸ ਵਿੱਚ ਮੇਰਾ ਕੋਈ ਕਸੂਰ ਨਹੀਂ ਹੈ। ਸ਼ਹਿਜ਼ਾਦਾ ਘੋੜੇ ਨੂੰ ਚਲਾਉਣ ਦੇ ਬਾਰੇ ਮੇਰੇ ਤੋਂ ਕੁਝ ਪੁਛੇ ਬਿਨਾ ਹੀ ਉਸ ਨੂੰ ਉਡਾ ਕੇ ਲੈ ਗਿਆ। ਉਹ ਇਹ ਨਹੀਂ ਜਾਣਦਾ ਕਿ ਘੋੜਾ ਜ਼ਮੀਨ ਤੇ ਵਾਪਸ ਕਿਸ ਤਰ੍ਹਾਂ ਉਤਰੇਗਾ।"

ਸ਼ਾਹ ਨੂੰ ਇਹ ਸੁਣ ਕੇ ਹੋਰ ਵੀ ਦੁਖ ਹੋਇਆ, ਕਿ ਸ਼ਹਿਜ਼ਾਦਾ ਘੋੜੇ ਨੂੰ ਚਲਾਉਣ ਦਾ ਤਰੀਕਾ ਨਾ ਜਾਣਨ ਕਰ ਕੇ ਮੁਸੀਬਤ ਵਿੱਚ ਫਸ ਗਿਆ ਹੈ। ਉਸ ਨੇ ਗੁੱਸੇ ਵਿੱਚ ਆ ਕੇ ਆਪਣੇ ਸਿਪਾਹੀਆਂ ਨੂੰ ਹੁਕਮ ਦਿੱਤਾ ਕਿ ਜਾਦੂਗਰ ਨੂੰ ਕੈਦ ਕਰ ਲੈਣ ਤੇ ਜੇ ਸ਼ਹਿਜ਼ਾਦਾ ਠੀਕ ਠਾਕ ਵਾਪਸ ਨਾ ਆਏ ਤਾਂ ਇਸ ਦਾ ਸਿਰ ਧੜ ਤੋਂ ਅਲੱਗ ਕਰ ਦਿੱਤਾ ਜਾਏ। ਇਹ ਕਹਿ ਕੇ ਉਹ ਆਪਣੇ ਮਹੱਲ ਵਿੱਚ ਚਲਾ ਗਿਆ ਤੇ ਉਹ ਖੁਸ਼ੀ ਦਾ ਦਿਨ ਨਿਰਾਸ਼ਾ ਤੇ ਉਦਾਸੀ ਦੇ ਵਾਤਾਵਰਣ ਵਿੱਚ ਬਦਲ ਗਿਆ।

ਉਧਰ ਸ਼ਹਿਜ਼ਾਦਾ ਫਿਰੋਜ਼ ਜਾਦੂ ਦੇ ਘੋੜੇ ਤੇ ਬੜੀ ਤੇਜ਼ ਰਫ਼ਤਾਰ ਨਾਲ ਅਸਮਾਨ ਵਿੱਚ ਉਪਰ ਵੱਲ ਹੀ ਉਡਦਾ ਚਲਾ ਜਾ ਰਿਹਾ ਸੀ। ਇਥੋਂ ਤਕ ਕਿ ਉਸ ਨੂੰ ਹੇਠਾਂ ਦੀਆਂ ਚੀਜ਼ਾਂ ਵੀ ਦਿਸਣੀਆਂ ਬੰਦ ਹੋ ਗਈਆਂ। ਹੁਣ ਉਸ ਨੂੰ ਪਤਾ ਲੱਗਾ ਕਿ ਸਫ਼ਰ ਤੋਂ ਪਹਿਲਾਂ ਘੋੜਾ ਚਲਾਉਣ ਦੀ ਜਾਚ ਨਾ ਸਿਖ ਕੇ ਉਸ ਨੇ ਕਿੰਨੀ ਵੱਡੀ ਬੇਵਕੂਫ਼ੀ ਕੀਤੀ ਸੀ। ਉਸ ਨੇ ਕਿਲ ਨੂੰ ਅਗੇ ਪਿਛੇ ਫਿਰਾਇਆ, ਪਰ ਘੋੜਾ ਲਗਾਤਾਰ ਅਗੇ ਹੀ ਅਗੇ ਵਧਦਾ ਗਿਆ। ਹੁਣ ਉਸ ਨੂੰ ਆਪਣੇ ਸਾਹਮਣੇ ਮੁਸੀਬਤ ਨਜ਼ਰ ਆਉਣ ਲੱਗੀ। ਸ਼ਹਿਜ਼ਾਦਾ ਸੋਚ ਵਿੱਚ ਡੁੱਬਾ ਇਧਰ ਉਧਰ ਵੇਖ ਰਿਹਾ ਸੀ ਕਿ

ਅਚਾਨਕ ਘੋੜੇ ਦੇ ਸੱਜੇ ਕੰਨ ਦੇ ਪਿਛੇ ਉਸ ਨੂੰ ਦੂਜੀ ਕਿੱਲ ਦਿਸੀ। ਉਸ ਨੇ ਉਸ ਨੂੰ ਫਿਰਾਇਆ ਤੇ ਘੋੜਾ ਹੌਲੀ ਹੌਲੀ ਥੱਲੇ ਉਤਰਨ ਲੱਗਾ।

ਘੋੜਾ ਬਹੁਤ ਦੂਰ ਜਾ ਚੁੱਕਾ ਸੀ ਤੇ ਇਸ ਵੇਲੇ ਧਰਤੀ ਦੇ ਜਿਸ ਹਿੱਸੇ ਉਪਰ ਸ਼ਹਿਜ਼ਾਦਾ ਸੀ, ਉਥੇ ਰਾਤ ਹੋ ਗਈ ਸੀ। ਉਸ ਨੂੰ ਹੁਣ ਇਹ ਡਰ ਲੱਗਣ ਲੱਗਾ ਕਿ ਉਹ ਕਿਸੇ ਰੇਗਿਸਤਾਨ ਜਾਂ ਸਮੁੰਦਰ ਵਿੱਚ ਨਾ ਜਾ ਡਿਗੇ। ਆਖ਼ਰ ਅੱਧੀ ਰਾਤ ਵੇਲੇ ਉਹ ਇਕ ਮਹੱਲ ਦੀ ਛੱਤ ਤੇ ਜਾ ਉਤਰਿਆ।

ਇਹ ਮਹੱਲ ਬਹੁਤ ਹੀ ਖ਼ੂਬਸੂਰਤ ਸੀ ਤੇ ਸਫ਼ੇਦ ਸੰਗਮਰਮਰ ਦਾ ਬਣਿਆ ਹੋਇਆ ਸੀ। ਥੋੜੀ ਦੇਰ ਹਨੇਰੇ ਵਿੱਚ ਟੋਲਣ ਦੇ ਬਾਦ ਉਸ ਨੂੰ ਪੌੜੀਆਂ ਮਿਲੀਆਂ। ਉਤਰ ਕੇ ਉਹ ਹੇਠਾਂ ਇਕ ਕਮਰੇ ਵਿੱਚ ਪਹੁੰਚਿਆ। ਕਮਰੇ ਵਿੱਚ ਇਕ ਰਾਜਕੁਮਾਰੀ ਕੀਮਤੀ ਕਪੜੇ ਪਾਏ ਇਕ ਪਲੰਘ ਤੇ ਸੁੱਤੀ ਹੋਈ ਸੀ ਤੇ ਉਸ ਤੋਂ ਕੁਝ ਦੂਰ ਕਈ ਦਾਸੀਆਂ ਸੁੱਤੀਆਂ ਹੋਈਆਂ ਸਨ।

ਸ਼ਹਿਜ਼ਾਦਾ ਸਿੱਧਾ ਰਾਜਕੁਮਾਰੀ ਦੇ ਪਲੰਘ ਕੋਲ ਗਿਆ। ਉਹ ਇੰਨੀ ਸੁਹਣੀ ਸੀ ਕਿ ਸ਼ਹਿਜ਼ਾਦਾ ਉਸ ਨੂੰ ਵੇਖਦੇ ਹੀ ਉਸ ਤੇ ਮੋਹਤ ਹੋ ਗਿਆ। ਰਾਜਕੁਮਾਰੀ ਜਦੋਂ ਜਾਗੀ ਤਾਂ ਉਸ ਨੇ ਵੇਖਿਆ ਕਿ ਇਕ ਸੁਹਣਾ ਨੌਜਵਾਨ ਉਸ ਦੇ ਕੋਲ ਖੜਾ ਉਸ ਨੂੰ ਇਕ ਟਕ ਵੇਖ ਰਿਹਾ ਹੈ। ਸ਼ਹਿਜ਼ਾਦੇ ਨੇ ਸਿਰ ਝੁਕਾ ਕੇ ਰਾਜਕੁਮਾਰੀ ਨੂੰ ਨਮਸਕਾਰ ਕੀਤੀ ਤੇ ਕਿਹਾ, "ਮੈਂ ਈਰਾਨ ਦੇ ਸ਼ਾਹ ਦਾ ਪੁੱਤਰ ਹਾਂ ਤੇ ਇਕ ਅਜੀਬ ਹਾਦਸੇ ਕਰ ਕੇ ਇਥੇ ਪਹੁੰਚ ਗਿਆ ਹਾਂ। ਤੁਹਾਡੇ ਅਗੇ ਮੇਰੀ ਬੇਨਤੀ ਹੈ ਕਿ ਤੁਸੀਂ ਮੇਰੀ ਮਦਦ ਕਰੋ।"

ਰਾਜਕੁਮਾਰੀ ਬੰਗਾਲ ਦੇ ਰਾਜੇ ਦੀ ਧੀ ਸੀ। ਉਹ ਸ਼ਹਿਜ਼ਾਦੇ ਫ਼ਿਰੋਜ਼ ਨੂੰ ਵੇਖਦੇ ਹੀ ਉਸ ਤੇ ਮੋਹਤ ਹੋ ਗਈ। ਉਸ ਨੇ ਆਪਣੀਆਂ



ਦਾਸੀਆਂ ਨੂੰ ਹੁਕਮ ਦਿੱਤਾ ਕਿ ਸ਼ਹਿਜ਼ਾਦੇ ਨੂੰ ਦੂਸਰੇ ਕਮਰੇ ਵਿੱਚ ਲੈ ਜਾਓ ਤੇ ਉਸ ਦੇ ਖਾਣੇ ਤੇ ਆਰਾਮ ਕਰਨ ਦਾ ਪਰਬੰਧ ਕਰੋ।

ਅਗਲੇ ਦਿਨ ਸਵੇਰੇ ਰਾਜਕੁਮਾਰੀ ਆਪਣੇ ਮਹਿਮਾਨ ਨੂੰ ਮਿਲਣ ਗਈ ਤਾਂ ਸ਼ਹਿਜ਼ਾਦੇ ਫਿਰੋਜ਼ ਨੇ ਨਵੇਂ ਸਾਲ ਦੇ ਉਤਸ਼ਵ ਦੀ ਸਾਰੀ ਕਹਾਣੀ ਕਹਿ ਸੁਣਾਈ ਤੇ ਕਿਹਾ, ''ਰਾਜਕੁਮਾਰੀ, ਮੈਂ ਤੁਹਾਡੀ ਮਹਿਮਾਨ ਨਵਾਜ਼ੀ ਲਈ ਬੜਾ ਸ਼ੁਕਰ ਗੁਜ਼ਾਰ ਹਾਂ। ਹੁਣ ਮੈਨੂੰ ਆਪਣੇ ਮਾਤਾ ਪਿਤਾ ਕੋਲ ਜਾਣ ਦੀ ਆਗਿਆ ਦਿਓ।'' ਪਰ ਰਾਜਕੁਮਾਰੀ ਨੇ ਕਿਹਾ, ''ਤੁਸੀਂ ਇੰਨੀ ਦੂਰੋਂ ਆਏ ਹੋ, ਥੋੜੇ ਦਿਨ ਆਰਾਮ ਕਰ ਲਉ, ਫੇਰ ਚਲੇ ਜਾਣਾ।'' ਰਾਜਕੁਮਾਰੀ ਦੇ ਕਹਿਣ ਤੇ ਸ਼ਹਿਜ਼ਾਦਾ ਫ਼ਿਰੋਜ਼ ਕੁਝ ਦਿਨ ਰਾਜਕੁਮਾਰੀ ਕੋਲ ਠਹਿਰਨ ਲਈ ਮੰਨ ਗਿਆ।

ਰਾਜਕੁਮਾਰੀ ਨੇ ਸ਼ਹਿਜ਼ਾਦੇ ਦੀ ਖ਼ਾਤਰ ਵਿੱਚ ਕੋਈ ਕਸਰ ਨਾ ਛੱਡੀ। ਉਸ ਦੇ ਮਨੋਰੰਜਨ ਲਈ ਹਰ ਰੋਜ਼ ਨਾਚ ਤੇ ਗਾਣੇ ਦਾ ਪਰੋਗਰਾਮ ਹੁੰਦਾ ਤੇ ਉਸ ਦੀ ਸੇਵਾ ਵਿੱਚ ਹਰ ਵੇਲੇ ਦਾਸੀਆਂ

ਹਾਜ਼ਰ ਰਹਿੰਦੀਆਂ । ਇਸ ਤਰ੍ਹਾਂ ਇਕ ਮਹੀਨਾ ਬੀਤ ਗਿਆ । ਸ਼ਹਿਜ਼ਾਦੇ ਨੇ ਫੇਰ ਰਾਜਕੁਮਾਰੀ ਅਗੇ ਬੇਨਤੀ ਕੀਤੀ ਕਿ ਮੇਰੇ ਮਾਤਾ ਪਿਤਾ ਵਾਪਸ ਨਾ ਪਹੁੰਚਣ ਤੇ ਬਹੁਤ ਉਦਾਸ ਤੇ ਦੁਖੀ ਹੋਣਗੇ । ਹੁਣ ਮੈਨੂੰ ਜ਼ਰੂਰ ਵਾਪਸ ਚਲੇ ਜਾਣਾ ਚਾਹੀਦਾ ਹੈ ।

ਇਹ ਸੁਣ ਕੇ ਰਾਜਕੁਮਾਰੀ ਦੀਆਂ ਅੱਖਾਂ ਵਿੱਚ ਅੱਥਰੂ ਆ ਗਏ । ਸ਼ਹਿਜ਼ਾਦੇ ਨੇ ਕਿਹਾ, "ਰਾਜਕੁਮਾਰੀ, ਜੇ ਤੁਸੀਂ ਮੇਰੇ ਨਾਲ ਜਾਣਾ ਚਾਹੋ ਤਾਂ ਮੈਂ ਆਪਣੀ ਖੁਸ਼ਕਿਸਮਤੀ ਸਮਝਾਂਗਾ ।" ਰਾਜਕੁਮਾਰੀ ਇਹ ਸੁਣ ਕੇ ਬੜੀ ਖ਼ੁਸ਼ ਹੋਈ ਤੇ ਫ਼ੌਰਨ ਸ਼ਹਿਜ਼ਾਦੇ ਨਾਲ ਜਾਣ ਲਈ ਤਿਆਰ ਹੋ ਗਈ ।

ਜਦੋਂ ਰਾਤ ਹੋ ਗਈ ਤੇ ਸਭ ਲੋਕ ਸੌਂ ਗਏ ਤਾਂ ਰਾਜਕੁਮਾਰੀ ਤੇ ਸ਼ਹਿਜ਼ਾਦਾ ਦੋਵੇਂ ਮਹੱਲ ਦੀ ਛੱਤ ਤੇ ਮਿਲੇ । ਉਹ ਜਾਦੂ ਦੇ ਘੋੜੇ ਤੇ ਸਵਾਰ ਹੋ ਗਏ । ਸ਼ਹਿਜਾਦੇ ਨੇ ਕਿਲ ਘੁਮਾਈ ਤੇ ਘੋੜਾ ਦੋਹਾਂ ਨੂੰ ਲੈ ਉਡਿਆ ।

## ਅਭਿਆਸ

I. ਦੱਸੋ ਭਲਾ :—

1. ਜਾਦੂਗਰ ਨੇ ਸ਼ਾਹ ਈਰਾਨ ਨੂੰ ਕੀ ਵਿਖਾਇਆ ?
2. ਉਸ ਦਾ ਲਕੜੀ ਦਾ ਘੋੜਾ ਕਿਹੋ ਜਿਹਾ ਸੀ ?
3. ਸ਼ਾਹ ਨੇ ਜਾਦੂਗਰ ਦੇ ਘੋੜੇ ਦੀ ਪਰੀਖਿਆ ਕਿਸ ਤਰ੍ਹਾਂ ਲਈ ?
4. ਜਾਦੂਗਰ ਨੇ ਆਪਣੇ ਘੋੜੇ ਦਾ ਕੀ ਮੁਲ ਮੰਗਿਆ ?
5. ਜਦੋਂ ਸ਼ਹਿਜ਼ਾਦਾ ਘੋੜੇ ਤੇ ਚੜ੍ਹਿਆ ਤਾਂ ਕੀ ਹੋਇਆ ?
6. ਜਾਦੂਗਰ ਨੂੰ ਕੈਦ ਕਿਉਂ ਕਰ ਲਿਆ ਗਿਆ ?
7. ਸ਼ਹਿਜ਼ਾਦਾ ਫ਼ਿਰੋਜ਼ ਜ਼ਮੀਨ ਤੇ ਕਿਸ ਤਰ੍ਹਾਂ ਉਤਰਿਆ ?
8. ਮਹੱਲ ਵਿੱਚ ਪਹੁੰਚ ਕੇ ਉਸ ਨੇ ਕੀ ਵੇਖਿਆ ?
9. ਰਾਜਕੁਮਾਰੀ ਨੇ ਉਸ ਦੀ ਕਿਸ ਤਰ੍ਹਾਂ ਆਉ ਭਗਤ ਕੀਤੀ ?
10. ਫ਼ਿਰੋਜ਼ ਰਾਜਕੁਮਾਰੀ ਨੂੰ ਆਪਣੇ ਨਾਲ ਕਿਉਂ ਲੈ ਗਿਆ ?

II. ਵਾਕ ਬਣਾਓ :—

ਰਾਜਧਾਨੀ, ਧੂਮਧਾਮ, ਉਤਸ਼ਵ, ਦਰਬਾਰ, ਸੁਹਣਾ, ਕਾਰੀਗਰ, ਅਦਭੁਤ, ਚਮਤਕਾਰ, ਤਲਹਟੀ, ਓਹਲੇ, ਮੁਸੀਬਤ, ਰਫ਼ਤਾਰ, ਬੇਵਕੂਫ਼ੀ, ਖ਼ਾਤਰ. ਖ਼ੁਸ਼ਕਿਸਮਤੀ।

III. ਖ਼ਾਲੀ ਥਾਂਵਾਂ ਭਰੋ :—

1. ਇਸ ਘੋੜੇ ਤੇ ਕੋਈ ਚੜ੍ਹ ਜਾਏ ਤਾਂ ਇਹ ਉਸ ਨੂੰ ......... ਦੇ ਕਿਸੇ ਵੀ ਕੋਨੇ ਦੀ ......... ਕਰਾ ਸਕਦਾ ਹੈ।
2. ਜਾਦੂਗਰ ਘੋੜੇ ਤੇ ਸਵਾਰ ਹੋ ਕੇ ......... ਦੀ ਪੱਤੀ ਤੋੜ ਲਿਆਇਆ।
3. ਜਾਦੂਗਰ ਘੋੜੇ ਦੇ ਬਦਲੇ ਸ਼ਹਿਜ਼ਾਦੀ ਨਾਲ ......... ਕਰਨਾ ਚਾਹੁੰਦਾ ਸੀ।
4. ਰਾਜੇ ਨੇ ਹੁਕਮ ਦਿੱਤਾ ਕਿ ......... ਨੂੰ ਕੈਦ ਕਰ ਲਿਆ ਜਾਏ।
5. ਰਾਜਕੁਮਾਰ ਘੋੜੇ ਤੇ ......... ਹੋ ਕੇ ਉਪਰ ਹੀ ਉਪਰ ਉਡਦਾ ਜਾ ਰਿਹਾ ਸੀ।
6. ਆਖ਼ਰ ਉਹ ਇਕ ......... ਦੀ ਛੱਤ ਤੇ ਉਤਰਿਆ।
7. ......... ਨੇ ਉਸ ਦੀ ਬੜੀ ਆਉ ਭਗਤ ਕੀਤੀ।

IV. ਯੋਜਕ ਕਿਸ ਨੂੰ ਕਹਿੰਦੇ ਹਨ ? ਇਨ੍ਹਾਂ ਦੀਆਂ ਕਿਸਮਾਂ ਤੇ ਵਿਚਾਰ ਕਰੋ। ਉਦਾਹਰਨਾਂ ਪਾਠ ਵਿੱਚੋਂ ਦਿਓ।

# ਜਾਦੂ ਦਾ ਘੋੜਾ

## ( 2 )

ਜਾਦੂ ਦਾ ਘੋੜਾ ਸਾਰੀ ਰਾਤ ਉਡਦਾ ਰਿਹਾ। ਸਵੇਰੇ ਉਹ ਈਰਾਨ ਜਾ ਪਹੁੰਚੇ। ਸ਼ਹਿਜ਼ਾਦੇ ਨੇ ਘੋੜੇ ਨੂੰ ਸ਼ਹਿਰ ਤੋਂ ਬਾਹਰ ਬਣੀ ਹੋਈ ਇਕ ਸਰਾਂ ਤੇ ਉਤਾਰਿਆ। ਉਸ ਨੇ ਘੋੜੇ ਨੂੰ ਇਕ ਸੁਰਖਿਅਤ ਥਾਂ ਤੇ ਰਖਵਾ ਕੇ ਨੌਕਰਾਂ ਨੂੰ ਕਿਹਾ, ਕਿ ਉਹ ਰਾਜਕੁਮਾਰੀ ਦੀ ਦੇਖ ਭਾਲ ਕਰਨ। ਉਸ ਨੇ ਇਕ ਸ਼ਾਹੀ ਘੋੜਾ ਮੰਗਵਾਇਆ ਤੇ ਉਸ ਤੇ ਸਵਾਰ ਹੋ ਕੇ ਆਪਣੇ ਪਿਤਾ ਦੇ ਮਹੱਲ ਵਲ ਚਲ ਪਿਆ। ਸੜਕਾਂ ਤੇ ਆਉਂਦੇ ਜਾਂਦੇ ਲੋਕਾਂ ਨੇ ਆਪਣੇ ਪਿਆਰੇ ਰਾਜਕੁਮਾਰ ਨੂੰ ਵੇਖਿਆ ਤਾਂ ਉਨ੍ਹਾਂ ਦੀ ਹੈਰਾਨੀ ਤੇ ਖ਼ੁਸ਼ੀ ਦਾ ਟਿਕਾਣਾ ਨਾ ਰਿਹਾ, ਕਿਉਂਕਿ ਉਹ ਸਮਝਦੇ ਸਨ ਕਿ ਰਾਜਕੁਮਾਰ ਮਰ ਗਿਆ ਹੈ। ਜਦੋਂ ਉਹ ਮਹੱਲ ਵਿੱਚ ਪਹੁੰਚਿਆਂ ਤਾਂ ਸ਼ਾਹ ਨੇ ਦੌੜ ਕੇ ਉਸ ਨੂੰ ਗਲ ਨਾਲ ਲਾ ਲਿਆ। ਸਾਰੇ ਮਹੱਲ ਵਿੱਚ ਖ਼ੁਸ਼ੀ ਤੇ ਅਨੰਦ ਛਾ ਗਿਆ।

ਕੁਝ ਦੇਰ ਦੇ ਬਾਅਦ ਸ਼ਾਹ ਨੇ ਰਾਜਕੁਮਾਰ ਨੂੰ ਪੁਛਿਆ ਕਿ ਜਾਦੂਗਰ ਦੇ ਅਦਭੁਤ ਘੋੜੇ ਦਾ ਕੀ ਹੋਇਆ ? ਸ਼ਹਿਜ਼ਾਦੇ ਫ਼ਿਰੋਜ਼ ਨੇ ਆਪਣੀ ਯਾਤਰਾ ਦਾ ਪੂਰਾ ਹਾਲ ਆਪਣੇ ਪਿਤਾ ਨੂੰ ਕਹਿ ਸੁਣਾਇਆ ਤੇ ਬੰਗਾਲ ਦੀ ਰਾਜਕੁਮਾਰੀ ਨਾਲ ਵਿਆਹ ਕਰਨ ਦੀ ਇਜਾਜ਼ਤ ਮੰਗੀ। ਉਸ ਨੇ ਆਪਣੇ ਪਿਤਾ ਨੂੰ ਇਹ ਵੀ ਦਸਿਆ ਕਿ ਉਹ ਰਾਜਕੁਮਾਰੀ ਨੂੰ ਆਪਣੇ ਨਾਲ ਲਿਆਇਆ ਹੈ।

ਈਰਾਨ ਦਾ ਸ਼ਾਹ ਆਪਣੇ ਪੁੱਤਰ ਦਾ ਵਿਆਹ ਬੰਗਾਲ ਜਿਹੇ ਤਾਕਤਵਰ ਦੇਸ ਦੀ ਰਾਜਕੁਮਾਰੀ ਨਾਲ ਕਰਨ ਲਈ ਝੱਟ ਤਿਆਰ

ਹੋ ਗਿਆ। ਉਸ ਨੇ ਹੁਕਮ ਦਿੱਤਾ ਕਿ ਰਾਜਕੁਮਾਰੀ ਨੂੰ ਮਹੱਲ ਵਿੱਚ ਲਿਆਉਣ ਲਈ ਇਕ ਜਲੂਸ ਦੀ ਤਿਆਰੀ ਕੀਤੀ ਜਾਏ। ਉਸ ਨੇ ਜਾਦੂਗਰ ਨੂੰ ਵੀ, ਜਿਹੜਾ ਹੁਣ ਤਕ ਜੇਲ ਵਿੱਚ ਬੰਦ ਸੀ, ਅਜ਼ਾਦ ਕਰ ਦਿੱਤਾ। ਉਸ ਨੂੰ ਬੁਲਾ ਕੇ ਸ਼ਾਹ ਨੇ ਹੁਕਮ ਦਿੱਤਾ ਕਿ ਉਹ ਫੌਰਨ ਈਰਾਨ ਤੋਂ ਚਲਾ ਜਾਏ ਤੇ ਆਪਣੇ ਨਾਲ ਆਪਣਾ ਜਾਦੂ ਦਾ ਘੋੜਾ ਵੀ ਲੈ ਜਾਏ, ਕਿਉਂਕਿ ਉਸ ਦੀ ਦੁਸ਼ਟਤਾ ਦੇ ਕਾਰਨ ਸ਼ਾਹੀ ਪਰਵਾਰ ਨੂੰ ਬੜਾ ਦੁਖ ਉਠਾਉਣਾ ਪਿਆ ਹੈ।

ਜਾਦੂਗਰ ਅਸਲ ਵਿੱਚ ਬੜਾ ਦੁਸ਼ਟ ਤੇ ਜ਼ਾਲਮ ਸੀ। ਉਸ ਨੇ ਸ਼ਾਹ ਤੇ ਸ਼ਹਿਜ਼ਾਦੇ ਤੋਂ ਬਦਲਾ ਲੈਣ ਲਈ ਇਕ ਚਾਲ ਚਲੀ। ਮਹੱਲ ਦੇ ਲੋਕ ਬੰਗਾਲ ਦੀ ਰਾਜਕੁਮਾਰੀ ਨੂੰ ਸ਼ਹਿਰ ਵਿੱਚ ਲਿਆਉਣ ਦੇ ਪਰਬੰਧ ਵਿੱਚ ਲੱਗੇ ਹੋਏ ਸਨ। ਉਸ ਨੇ ਇਸ ਮੌਕੇ ਦਾ ਫ਼ਾਇਦਾ ਉਠਾਇਆ ਤੇ ਚੁਪ ਚਾਪ ਉਸ ਥਾਂ ਤੇ ਪਹੁੰਚਿਆ, ਜਿਥੇ ਰਾਜਕੁਮਾਰੀ ਸੀ। ਉਸ ਨੇ ਪਹਿਰੇਦਾਰ ਨੂੰ ਹੁਕਮ ਦੇ ਕੇ ਕਿਹਾ, "ਈਰਾਨ ਦੇ ਸ਼ਾਹ ਤੇ ਸ਼ਹਿਜ਼ਾਦੇ ਨੇ ਮੈਨੂੰ ਇਥੇ ਭੇਜਿਆ ਹੈ। ਮੈਂ ਬੰਗਾਲ ਦੀ ਰਾਜਕੁਮਾਰੀ ਨੂੰ ਜਾਦੂ ਦੇ ਘੋੜੇ ਤੇ ਬਿਠਾ ਕੇ ਸ਼ਹਿਰ ਵਿੱਚ ਲੈ ਜਾਵਾਂਗਾ। ਸ਼ਾਹੀ ਦਰਬਾਰ ਵਿੱਚ ਸਾਰੇ ਲੋਕ ਰਾਜਕੁਮਾਰੀ ਦੇ ਸਵਾਗਤ ਲਈ ਬੈਠੇ ਹਨ।"

ਸਰਾਂ ਦੇ ਪਹਿਰੇਦਾਰ ਨੇ ਜਦੋਂ ਇਹ ਵੇਖਿਆ ਕਿ ਜਾਦੂਗਰ ਕੈਦ ਤੋਂ ਛੁਟ ਗਿਆ ਹੈ ਤਾਂ ਉਸ ਨੇ ਸੋਚਿਆ, ਕਿ ਹੁਣ ਜ਼ਰੂਰ ਹੀ ਉਹ ਸ਼ਾਹ ਦਾ ਮਿਤਰ ਬਣ ਗਿਆ ਹੈ। ਉਸ ਨੇ ਜਾਦੂਗਰ ਦੀ ਗਲ ਸਚ ਮੰਨ ਲਈ ਤੇ ਉਸ ਤੇ ਵਿਸ਼ਵਾਸ ਕਰ ਲਿਆ। ਰਾਜਕੁਮਾਰੀ ਨੂੰ ਇਹ ਖ਼ਬਰ ਦਿੱਤੀ ਗਈ ਕਿ ਸ਼ਹਿਜ਼ਾਦੇ ਨੇ ਉਸ ਨੂੰ ਲੈਣ ਲਈ ਜਾਦੂਗਰ ਨੂੰ ਭੇਜਿਆ ਹੈ ਤਾਂ ਉਹ ਫੌਰਨ ਉਸ ਨਾਲ ਜਾਣ ਲਈ ਤਿਆਰ ਹੋ ਗਈ।

ਜਾਦੂ ਦਾ ਘੋੜਾ ਬਾਹਰ ਲਿਆਂਦਾ ਗਿਆ। ਜਾਦੂਗਰ ਨੇ ਰਾਜਕੁਮਾਰੀ ਨੂੰ ਘੋੜੇ ਤੇ ਬਿਠਾਇਆ ਤੇ ਕਿਲ ਘੁਮਾ ਦਿੱਤੀ। ਘੋੜਾ ਉਪਰ ਚੜ੍ਹਿਆ ਤੇ ਹਵਾ ਹੋ ਗਿਆ।

ਠੀਕ ਇਸੇ ਵੇਲੇ ਈਰਾਨ ਦੇ ਸ਼ਾਹ ਤੇ ਸ਼ਹਿਜ਼ਾਦੇ ਦੀ ਅਗਵਾਈ ਵਿੱਚ ਸ਼ਾਹੀ ਜਲੂਸ ਬੰਗਾਲ ਦੀ ਰਾਜਕੁਮਾਰੀ ਨੂੰ ਲੈਣ ਲਈ ਚਲ ਪਿਆ। ਨਗਰ ਦੇ ਵੱਡੇ ਮੈਦਾਨ ਵਿੱਚ ਜਾਦੂਗਰ ਨੇ ਘੋੜੇ ਨੂੰ ਜਲੂਸ ਦੇ ਉਪਰ ਉਡਾਉਣਾ ਸ਼ੁਰੂ ਕਰ ਦਿੱਤਾ ਤਾਂ ਜੋ ਸਾਰੇ ਲੋਕ ਵੇਖ ਲੈਣ ਕਿ ਉਹ ਆਪਣਾ ਮੂੰਹ ਮੰਗਿਆ ਇਨਾਮ ਲੈ ਕੇ ਜਾ ਰਿਹਾ ਹੈ।

ਫਿਰੋਜ਼ ਦੀ ਪਿਆਰੀ ਰਾਜਕੁਮਾਰੀ ਨੂੰ ਦੁਸ਼ਟ ਬਾਜੀਗਰ ਚਲਾਕੀ ਨਾਲ ਖੋਹ ਕੇ ਲੈ ਗਿਆ ਸੀ। ਪਰ ਉਹ ਨਿਰਾਸ ਹੋਣ ਵਾਲਾ ਨਹੀਂ ਸੀ। ਉਸ ਨੇ ਫਕੀਰੀ ਕਪੜੇ ਪਾਏ ਤੇ ਆਪਣੇ ਨਾਲ ਕੁਝ ਕੀਮਤੀ ਜਵਾਹਰਾਤ ਲੈ ਕੇ ਚਲ ਪਿਆ। ਉਸ ਨੇ ਫ਼ੈਸਲਾ ਕੀਤਾ ਕਿ ਰਾਜਕੁਮਾਰੀ ਦਾ ਪਤਾ ਲਗਾਏ ਬਿਨਾ ਉਹ ਆਪਣੇ ਦੇਸ਼ ਵਾਪਸ ਨਹੀਂ ਆਏਗਾ।

ਇਸ ਦੌਰਾਨ ਚਾਲਾਕ ਜਾਦੂਗਰ ਰਾਜਕੁਮਾਰੀ ਨੂੰ ਬਹੁਤ ਦੂਰ ਉਡਾ ਕੇ ਲੈ ਗਿਆ। ਉਸ ਨੇ ਆਪਣੇ ਜਾਦੂ ਦੇ ਘੋੜੇ ਨੂੰ ਕਸ਼ਮੀਰ ਦੇ ਮੁਖ ਨਗਰ ਦੇ ਕੋਲ ਇਕ ਜੰਗਲ ਵਿੱਚ ਉਤਾਰਿਆ। ਬੰਗਾਲ ਦੀ ਰਾਜਕੁਮਾਰੀ ਨੂੰ ਛੇਤੀ ਹੀ ਇਹ ਪਤਾ ਲੱਗ ਗਿਆ ਕਿ ਉਹ ਇਕ ਦੁਸ਼ਟ ਆਦਮੀ ਦੇ ਜਾਲ ਵਿੱਚ ਫਸ ਗਈ ਹੈ।

ਜਾਦੂਗਰ ਨੇ ਰਾਜਕੁਮਾਰੀ ਨੂੰ ਕਿਹਾ, "ਮੈਂ ਤੇਰੇ ਨਾਲ ਵਿਆਹ ਕਰਨਾ ਚਾਹੁੰਦਾ ਹਾਂ।" ਜਦੋਂ ਰਾਜਕੁਮਾਰੀ ਨੇ ਉਸ ਦੀ ਗੱਲ ਨਾ ਮੰਨੀ ਤਾਂ ਉਹ ਉਸ ਨੂੰ ਡਰਾਉਣ ਲੱਗਾ। ਰਾਜਕੁਮਾਰੀ ਫੇਰ ਵੀ ਨਾ

ਮੰਨੀ ਤਾਂ ਜਾਦੂਗਰ ਉਸ ਨੂੰ ਬੇਰਹਿਮੀ ਨਾਲ ਮਾਰਨ ਲੱਗਾ। ਸੰਜੋਗ ਨਾਲ ਕਸ਼ਮੀਰ ਦਾ ਸੁਲਤਾਨ ਆਪਣੇ ਸਾਥੀਆਂ ਨਾਲ ਸ਼ਿਕਾਰ ਤੋਂ ਵਾਪਸ ਆ ਰਿਹਾ ਸੀ। ਉਸ ਨੇ ਰਾਜਕੁਮਾਰੀ ਦੀਆਂ ਚੀਕਾਂ ਸੁਣੀਆਂ ਤੇ ਘੋੜਿਆਂ ਨੂੰ ਉਧਰ ਮੋੜਿਆ ਜਿਧਰੋਂ ਰੋਣ ਦੀ ਆਵਾਜ਼ ਆ ਰਹੀ ਸੀ। ਸੁਨਸਾਨ ਬੀਆਬਾਨ ਜੰਗਲ ਵਿੱਚ ਇਕ ਜ਼ਾਲਮ ਆਦਮੀ ਦੇ ਹਥੋਂ ਇਕ ਖ਼ੂਬਸੂਰਤ ਲੜਕੀ ਨੂੰ ਮਾਰ ਪੈਂਦਿਆਂ ਵੇਖ ਕੇ ਸੁਲਤਾਨ ਬੜਾ ਹੈਰਾਨ ਹੋਇਆ। ਉਸ ਨੇ ਜਾਦੂਗਰ ਤੋਂ ਪੁਛਿਆ, "ਤੂੰ ਕੌਣ ਹੈਂ ਤੇ ਇਸ ਲੜਕੀ ਨੂੰ ਕਿਉਂ ਮਾਰ ਰਿਹਾ ਹੈਂ ?"



ਜਾਦੂਗਰ ਨੇ ਕਿਹਾ, "ਇਹ ਮੇਰੀ ਪਤਨੀ ਤੇ ਦਾਸੀ ਹੈ।" ਪਰ ਬੰਗਾਲ ਦੀ ਰਾਜਕੁਮਾਰੀ ਨੇ ਗੁੱਸੇ ਵਿੱਚ ਆ ਕੇ ਕਿਹਾ, "ਇਹ ਬਿਲਕੁਲ ਝੂਠ ਹੈ, ਮੈਂ ਐਸੇ ਨੀਚ ਆਦਮੀ ਨਾਲ ਕਦੇ ਵਿਆਹ ਨਹੀਂ ਕਰ ਸਕਦੀ, ਇਹ ਦੁਸ਼ਟ ਜਾਦੂਗਰ ਹੈ। ਇਹ ਈਰਾਨ ਤੋਂ ਮੈਨੂੰ ਚੁਰਾ ਕੇ ਇਸ ਜਾਦੂ ਦੇ ਘੋੜੇ ਤੇ ਬਿਠਾ ਕੇ ਲਿਆਇਆ ਹੈ।"

ਸੁਲਤਾਨ ਨੇ ਆਪਣੇ ਸਰਦਾਰਾਂ ਨੂੰ ਹੁਕਮ ਦਿੱਤਾ ਕਿ ਜਾਦੂਗਰ ਨੂੰ ਫੜ ਲਓ ਤੇ ਇਸ ਦਾ ਸਿਰ ਧੜ ਤੋਂ ਅਲਗ ਕਰ ਦਿਓ। ਉਸ ਦੇ ਸਰਦਾਰਾਂ ਨੇ ਫੌਰਨ ਹੁਕਮ ਦੀ ਪਾਲਨਾ ਕੀਤੀ। ਇਸ ਤੋਂ ਬਾਅਦ ਸੁਲਤਾਨ ਰਾਜਕੁਮਾਰੀ ਨੂੰ ਆਪਣੇ ਮਹੱਲ ਵਿੱਚ ਲੈ ਗਿਆ ਤੇ ਉਸ ਨੂੰ ਇਕ ਸ਼ਾਨਦਾਰ ਕਮਰੇ ਵਿੱਚ ਰਖਿਆ, ਜਿਥੇ ਅਣਗਿਣਤ ਦਾਸ ਦਾਸੀਆਂ ਉਸ ਦੀ ਸੇਵਾ ਵਿੱਚ ਰਖੀਆਂ ਗਈਆਂ।

ਰਾਜਕੁਮਾਰੀ ਇਹ ਸੋਚ ਕੇ ਖੁਸ਼ ਸੀ ਕਿ ਹੁਣ ਉਹ ਸੁਖੀ ਰਹੇਗੀ ਤੇ ਉਸ ਦੇ ਨਾਲ ਚੰਗਾ ਸਲੂਕ ਕੀਤਾ ਜਾਏਗਾ। ਪਰ ਦੂਜੇ ਹੀ ਦਿਨ ਨਵੇਂ ਦੁਖ ਸ਼ੁਰੂ ਹੋ ਗਏ। ਉਸ ਨੂੰ ਪਤਾ ਲੱਗ ਗਿਆ ਕਿ ਉਸ ਦੀ ਹਾਲਤ ਪਹਿਲਾਂ ਨਾਲੋਂ ਚੰਗੀ ਨਹੀਂ। ਸੁਲਤਾਨ ਆਪ ਉਸ ਦੀ ਖੂਬਸੂਰਤੀ ਤੇ ਮੋਹਤ ਹੋ ਗਿਆ ਤੇ ਉਸ ਨੇ ਉਸ ਨਾਲ ਵਿਆਹ ਕਰਨ ਦਾ ਫ਼ੈਸਲਾ ਕਰ ਲਿਆ ਹੈ। ਉਸ ਨੇ ਰਾਜਕੁਮਾਰੀ ਦੀ ਮਰਜ਼ੀ ਸੁਣੇ ਬਿਨਾ ਹੀ ਅਗਲੇ ਦਿਨ ਵਿਆਹ ਦਾ ਪਰਬੰਧ ਕਰਨ ਦਾ ਹੁਕਮ ਦੇ ਦਿੱਤਾ ਤੇ ਤਿਆਰੀਆਂ ਸ਼ੁਰੂ ਹੋ ਗਈਆਂ।

ਬੰਗਾਲ ਦੀ ਰਾਜਕੁਮਾਰੀ ਨੇ ਜਦੋਂ ਇਹ ਸੁਣਿਆ ਕਿ ਸੁਲਤਾਨ ਨਾਲ ਉਸ ਦੇ ਵਿਆਹ ਦੀਆਂ ਤਿਆਰੀਆਂ ਹੋ ਰਹੀਆਂ ਹਨ ਤਾਂ ਉਸ ਨੂੰ ਇੰਨਾ ਦੁਖ ਹੋਇਆ ਕਿ ਉਹ ਬੇਹੋਸ਼ ਹੋ ਗਈ। ਕੁਝ ਚਿਰ ਬਾਅਦ ਜਦੋਂ ਰਾਜਕੁਮਾਰੀ ਨੂੰ ਹੋਸ਼ ਆਈ ਤਾਂ ਉਸ ਨੇ ਵਿਆਹ ਤੋਂ ਬਚਣ ਲਈ ਇਕ ਤਰਕੀਬ ਸੋਚ ਲਈ। ਉਸ ਨੇ ਇਕ ਦਮ ਆਪਣੇ ਆਪ ਨੂੰ ਪਾਗਲ ਬਣਾ ਲਿਆ ਤੇ ਜ਼ੋਰ ਜ਼ੋਰ ਦੀ ਚੀਕਣ ਲੱਗ ਪਈ।

ਰਾਜਕੁਮਾਰੀ ਦੇ ਪਾਗਲ ਹੋ ਜਾਣ ਤੇ ਸੁਲਤਾਨ ਨੂੰ ਬੜਾ ਦੁਖ ਹੋਇਆ। ਮਜ਼ਬੂਰ ਹੋ ਕੇ ਵਿਆਹ ਤਦ ਤਕ ਲਈ ਪਿਛੇ ਪਾ ਦਿੱਤਾ ਗਿਆ ਜਦ ਤਕ ਰਾਜਕੁਮਾਰੀ ਠੀਕ ਨਾ ਹੋ ਜਾਏ। ਵੱਡੇ ਵੱਡੇ ਯੋਗ

ਹਕੀਮ ਤੇ ਝਾੜ ਫੂਕ ਕਰਨ ਵਾਲੇ ਬੁਲਾਏ ਗਏ ਪਰ ਕੁਝ ਫ਼ਾਇਦਾ ਨਾ ਹੋਇਆ।

ਇਕ ਦਿਨ ਇਕ ਹਕੀਮ ਉਸ ਸ਼ਹਿਰ ਵਿੱਚ ਆਇਆ। ਉਹ ਇਕ ਸਰਾਂ ਵਿੱਚ ਠਹਿਰਿਆ। ਅਸਲ ਵਿੱਚ ਇਹ ਹਕੀਮ ਈਰਾਨ ਦਾ ਸ਼ਹਿਜ਼ਾਦਾ ਫ਼ਿਰੋਜ਼ ਸੀ, ਜਿਹੜਾ ਆਪਣੀ ਪਿਆਰੀ ਰਾਜਕੁਮਾਰੀ ਦੀ ਖੋਜ ਵਿੱਚ ਭਟਕ ਰਿਹਾ ਸੀ। ਉਸ ਨੇ ਉਥੇ ਪਹੁੰਚ ਕੇ ਰਾਜਕੁਮਾਰੀ ਦੀ ਸਾਰੀ ਕਹਾਣੀ ਸੁਣੀ।

ਫੇਰ ਸ਼ਹਿਜ਼ਾਦੇ ਨੇ ਹਕੀਮ ਦਾ ਭੇਸ ਬਣਾਇਆ ਤੇ ਸੁਲਤਾਨ ਦੇ ਮਹੱਲ ਵਿੱਚ ਪਹੁੰਚਿਆ। ਮਹੱਲ ਦੇ ਸੇਵਕਾਂ ਨੂੰ ਉਸ ਨੇ ਕਿਹਾ, "ਮੈਨੂੰ ਪਤਾ ਹੈ ਕਿ ਕਈ ਹਕੀਮ ਬੰਗਾਲ ਦੀ ਰਾਜਕੁਮਾਰੀ ਦਾ ਇਲਾਜ ਕਰਨ ਵਿੱਚ ਕਾਮਯਾਬ ਨਹੀਂ ਹੋਏ, ਪਰ ਮੈਂ ਇਕ ਐਸਾ ਅਦਭੁਤ ਇਲਾਜ ਜਾਣਦਾ ਹਾਂ, ਜਿਸ ਨਾਲ ਰਾਜਕੁਮਾਰੀ ਜ਼ਰੂਰ ਠੀਕ ਹੋ ਜਾਏਗੀ।"

ਸੇਵਕ ਇਹ ਸੁਨੇਹਾ ਲੈ ਕੇ ਸੁਲਤਾਨ ਕੋਲ ਗਏ। ਬਹੁਤ ਦਿਨਾਂ ਦੇ ਬਾਅਦ ਇਕ ਨਵੇਂ ਹਕੀਮ ਦੇ ਆਣ ਦੀ ਖ਼ਬਰ ਸੁਣ ਕੇ ਉਹ ਬੜਾ ਖ਼ੁਸ਼ ਹੋਇਆ। ਉਹ ਹਕੀਮ ਦੇ ਭੇਸ ਵਿੱਚ ਸ਼ਹਿਜ਼ਾਦੇ ਨੂੰ ਇਕ ਬਾਰੀ ਵਿੱਚ ਲੈ ਗਿਆ ਤੇ ਉਸ ਨੂੰ ਰਾਜਕੁਮਾਰੀ ਵਿਖਾਈ। ਸ਼ਹਿਜ਼ਾਦੇ ਫ਼ਿਰੋਜ਼ ਨੇ ਜੰਗਲੇ ਵਿੱਚੋਂ ਝਾਕ ਕੇ ਵੇਖਿਆ ਤੇ ਸੁਲਤਾਨ ਨੂੰ ਕਿਹਾ, "ਮੈਂ ਰਾਜਕੁਮਾਰੀ ਦੇ ਪਾਗਲਪਨ ਦਾ ਕਾਰਨ ਜਾਣਨਾ ਚਾਹੁੰਦਾ ਹਾਂ। ਮੈਂ ਉਸ ਨੂੰ ਬਿਲਕੁਲ ਠੀਕ ਕਰ ਦਿਆਂਗਾ। ਪਰ ਪਹਿਲਾਂ ਕਮਰੇ ਵਿੱਚ ਜਾ ਕੇ ਮੈਂ ਉਸ ਨਾਲ ਇਕੱਲਿਆਂ ਗੱਲਾਂ ਕਰਾਂਗਾ ਤਾਂ ਫ਼ੈਸਲਾ ਕਰਾਂਗਾ ਕਿ ਉਸ ਦਾ ਇਲਾਜ ਕਿਸ ਤਰ੍ਹਾਂ ਕੀਤਾ ਜਾਏ। ਸੁਲਤਾਨ ਨੇ ਉਸ ਨੂੰ ਹੁਸ਼ਿਆਰ ਰਹਿ ਕੇ ਆਪਣਾ ਖ਼ਿਆਲ ਰਖਣ ਲਈ ਕਿਹਾ ਤੇ ਕਮਰੇ ਦੇ ਅੰਦਰ ਭੇਜ ਕੇ ਦਰਵਾਜ਼ਾ ਬੰਦ ਕਰ ਦਿੱਤਾ।

ਰਾਜਕੁਮਾਰੀ ਨੇ ਜਦੋਂ ਵੇਖਿਆ ਕਿ ਫੇਰ ਇਕ ਨਵਾਂ ਹਕੀਮ ਆਇਆ ਹੈ ਤਾਂ ਉਹ ਗੁੱਸੇ ਨਾਲ ਉਸ ਵਲ ਝਪਟੀ। ਉਹ ਕੋਲ ਆਈ ਤਾਂ ਸ਼ਹਿਜ਼ਾਦੇ ਨੇ ਬੜੀ ਹੌਲੀ ਹੌਲੀ ਕਿਹਾ, "ਪਿਆਰੀ ਰਾਜਕੁਮਾਰੀ, ਮੈਂ ਹਕੀਮ ਨਹੀਂ। ਮੈਂ ਤਾਂ ਤੇਰਾ ਫ਼ਿਰੋਜ਼ ਹਾਂ ਤੇ ਤੈਨੂੰ ਸੁਲਤਾਨ ਦੇ ਪੰਜੇ ਵਿੱਚੋਂ ਛੁਡਾਉਣ ਆਇਆ ਹਾਂ।"

ਇਹ ਸੁਣ ਕੇ ਰਾਜਕੁਮਾਰੀ ਦੀ ਖ਼ੁਸ਼ੀ ਤੇ ਹੈਰਾਨੀ ਦਾ ਟਿਕਾਣਾ ਨਾ ਰਿਹਾ। ਉਸ ਨੇ ਸ਼ਹਿਜ਼ਾਦੇ ਦਾ ਸਵਾਗਤ ਕੀਤਾ ਤੇ ਦੋਹਾਂ ਨੇ ਇਕ ਦੂਜੇ ਨੂੰ ਆਪਣੀ ਆਪਣੀ ਕਹਾਣੀ ਸੁਣਾਈ। ਆਖ਼ਰ ਵਿੱਚ ਰਾਜਕੁਮਾਰ ਨੇ ਪੁਛਿਆ, "ਉਸ ਜਾਦੂਗਰ ਦੇ ਘੋੜੇ ਦਾ ਕੀ ਹੋਇਆ ?"

ਰਾਜਕੁਮਾਰੀ ਨੇ ਕਿਹਾ, "ਸੁਲਤਾਨ ਨੇ ਉਸ ਨੂੰ ਇਕ ਸੁਰਖਿਅਤ ਥਾਂ ਤੇ ਰਖਵਾ ਦਿੱਤਾ ਹੈ।" ਇਹ ਸੁਣ ਕੇ ਸ਼ਹਿਜ਼ਾਦੇ ਨੇ ਘੋੜੇ ਨੂੰ ਉਥੋਂ ਕਢਣ ਦੀ ਇਕ ਤਰਕੀਬ ਸੋਚੀ। ਉਸ ਨੇ ਰਾਜਕੁਮਾਰੀ ਨੂੰ ਕਿਹਾ, "ਤੂੰ ਕਲ ਤੋਂ ਇਹ ਵਿਖਾ ਕਿ ਤੂੰ ਪਹਿਲਾਂ ਨਾਲੋਂ ਠੀਕ ਹੈਂ ਤੇ ਜੇ ਸੁਲਤਾਨ ਆਏ ਤਾਂ ਉਸ ਦਾ ਸਵਾਗਤ ਕਰੀਂ।" ਇਹ ਕਹਿ ਕੇ ਉਹ ਚਲਾ ਗਿਆ।

ਦੂਜੇ ਦਿਨ ਸੁਲਤਾਨ ਨੂੰ ਇਹ ਵੇਖ ਕੇ ਬੜੀ ਖੁਸ਼ੀ ਹੋਈ ਕਿ ਰਾਜਕੁਮਾਰੀ ਪਹਿਲਾਂ ਨਾਲੋਂ ਠੀਕ ਹੈ। ਉਹ ਰਾਜਕੁਮਾਰੀ ਨੂੰ ਮਿਲਣ ਗਿਆ ਤਾਂ ਉਹ ਉਸ ਤੇ ਪਹਿਲਾਂ ਵਾਂਗ ਝਪਟੀ ਨਹੀਂ ਬਲਕਿ ਪਿਆਰ ਨਾਲ ਉਸ ਦਾ ਸਵਾਗਤ ਕੀਤਾ। ਫੇਰ ਸੁਲਤਾਨ ਨੇ ਨਵੇਂ ਹਕੀਮ ਨੂੰ ਬੁਲਾ ਕੇ ਉਸ ਦੀ ਬੜੀ ਤਾਰੀਫ਼ ਕੀਤੀ।

ਨਕਲੀ ਹਕੀਮ ਨੇ ਕਿਹਾ, "ਮੇਰਾ ਵਿਸ਼ਵਾਸ ਹੈ ਕਿ ਰਾਜਕੁਮਾਰੀ ਤੇ ਘੋੜੇ ਦੇ ਜਾਦੂ ਦਾ ਅਸਰ ਹੈ ਤੇ ਇਹ ਹੀ ਉਸ ਦੇ

ਪਾਗਲਪਨ ਦਾ ਕਾਰਨ ਹੈ। ਕਲ ਸਵੇਰੇ ਜਾਦੂ ਦੇ ਘੋੜੇ ਨੂੰ ਮੰਗਵਾ ਕੇ ਮਹੱਲ ਦੇ ਫਾਟਕ ਦੇ ਸਾਹਮਣੇ ਮੈਦਾਨ ਵਿੱਚ ਰਖਿਆ ਜਾਏ ਤੇ ਰਾਜਕੁਮਾਰੀ ਨੂੰ ਸੁਹਣੇ ਕਪੜੇ ਤੇ ਗਹਿਣਿਆਂ ਨਾਲ ਸਜਾ ਕੇ ਬਿਠਾਇਆ ਜਾਏ। ਉਸ ਵੇਲੇ ਮੈਂ ਦਰਬਾਰ ਦੇ ਸਾਰੇ ਲੋਕਾਂ ਦੇ ਸਾਹਮਣੇ ਆਪਣੀ ਦਵਾਈ ਦੀ ਵਰਤੋਂ ਕਰਾਂਗਾ।"

ਸੁਲਤਾਨ ਨੂੰ ਉਸ ਦੀਆਂ ਗੱਲਾਂ ਤੇ ਕੋਈ ਸ਼ਕ ਨਾ ਹੋਇਆ। ਉਸ ਨੂੰ ਇਸ ਗਲ ਦੀ ਬੜੀ ਖੁਸ਼ੀ ਹੋਈ ਕਿ ਰਾਜਕੁਮਾਰੀ ਦਾ ਪਾਗਲਪਨ ਛੇਤੀ ਹੀ ਦੂਰ ਹੋ ਜਾਏਗਾ ਤੇ ਉਹ ਫੌਰਨ ਉਸ ਨਾਲ ਵਿਆਹ ਕਰ ਲਏਗਾ। ਸੁਲਤਾਨ ਨੇ ਨਵੇਂ ਹਕੀਮ ਦੀ ਗੱਲ ਮੰਨ ਲਈ ਤੇ ਉਸ ਦੀ ਮਰਜ਼ੀ ਦੇ ਮੁਤਾਬਕ ਸਾਰੇ ਪਰਬੰਧ ਕਰਨ ਦਾ ਹੁਕਮ ਦੇ ਦਿੱਤਾ।

ਅਗਲੇ ਦਿਨ ਜਾਦੂ ਦਾ ਘੋੜਾ ਲਿਆਂਦਾ ਗਿਆ ਤੇ ਉਸ ਨੂੰ ਮਹੱਲ ਦੇ ਸਾਹਮਣੇ ਵੱਡੇ ਮੈਦਾਨ ਵਿੱਚ ਰਖਿਆ ਗਿਆ। ਉਥੇ ਸੁਲਤਾਨ ਦਾ ਦਰਬਾਰ ਲਗਿਆ ਤੇ ਬਹੁਤ ਸਾਰੇ ਲੋਕ ਉਸ ਹਕੀਮ ਦੀ ਅਦਭੁਤ ਦਵਾਈ ਦੀ ਵਰਤੋਂ ਵੇਖਣ ਲਈ ਇਕੱਠੇ ਹੋਏ। ਬੰਗਾਲ ਦੀ ਰਾਜਕੁਮਾਰੀ ਨੂੰ ਕੀਮਤੀ ਗਹਿਣੇ ਤੇ ਕਪੜੇ ਪੁਆ ਕੇ ਜਾਦੂ ਦੇ ਘੋੜੇ ਤੇ ਬਿਠਾਇਆ ਗਿਆ। ਫੇਰ ਨਕਲੀ ਹਕੀਮ ਨੇ ਰਾਜਕੁਮਾਰੀ ਦੇ ਚਾਰੇ ਪਾਸੇ ਕਈ ਥਾਂਵਾਂ ਤੇ ਅੱਗ ਬਾਲੀ। ਹਰ ਥਾਂ ਤੇ ਉਸ ਨੇ ਅੱਗ ਵਿੱਚ ਧੂਪ ਪਾਈ ਤੇ ਕੁਝ ਜਾਦੂ ਦੇ ਮੰਤਰ ਪੜ੍ਹਦੇ ਹੋਇਆਂ ਘੋੜੇ ਦੇ ਚਾਰੇ ਪਾਸੇ ਤਿੰਨ ਚੱਕਰ ਲਗਾਏ।

ਥਾਂ ਥਾਂ ਬਲਦੀ ਅੱਗ ਵਿੱਚ ਹਕੀਮ ਨੇ ਜੋ ਧੂਪ ਪਾਈ ਸੀ, ਉਸ ਨਾਲ ਇੰਨਾ ਗਾੜ੍ਹਾ ਧੂੰਆਂ ਉਠਿਆ ਕਿ ਰਾਜਕੁਮਾਰੀ ਉਸ ਵਿੱਚ ਛੁਪ ਗਈ। ਉਸੇ ਵੇਲੇ ਹਕੀਮ ਦੇ ਭੇਸ ਵਿੱਚ ਸ਼ਹਿਜ਼ਾਦੇ ਨੇ ਇਕ

ਛਲਾਂਗ ਲਗਾਈ ਤੇ ਘੋੜੇ ਤੇ ਸਵਾਰ ਹੋ ਕੇ ਕਿਲ ਘੁਮਾ ਦਿੱਤੀ। ਪਲ ਵਿੱਚ ਹੀ ਘੋੜਾ ਦੋਹਾਂ ਨੂੰ ਲੈ ਕੇ ਅਸਮਾਨ ਵਿੱਚ ਉਡ ਗਿਆ।



ਉਡਦੇ ਉਡਦੇ ਸ਼ਹਿਜ਼ਾਦੇ ਨੇ ਬੜੀ ਜ਼ੋਰ ਨਾਲ ਕੜਕ ਕੇ ਕਿਹਾ, "ਕਸ਼ਮੀਰ ਦੇ ਸੁਲਤਾਨ ! ਅਗਲੀ ਵਾਰੀ ਜੇ ਕੋਈ ਰਾਜਕੁਮਾਰੀ ਤੁਹਾਡੇ ਕੋਲ ਮਦਦ ਲਈ ਆਏ ਤੇ ਤੁਸੀਂ ਉਸ ਨਾਲ ਵਿਆਹ ਕਰਨਾ ਚਾਹੋ ਤਾਂ ਪਹਿਲਾਂ ਉਸ ਦੀ ਸਲਾਹ ਲੈ ਲੈਣਾ।"

## ਅਭਿਆਸ

I. ਦੱਸੋ ਭਲਾ :—

1. ਰਾਜਕੁਮਾਰ ਨੂੰ ਵੇਖ ਕੇ ਲੋਕ ਹੈਰਾਨ ਕਿਉਂ ਹੋਏ ?
2. ਜਾਦੂਗਰ ਨੂੰ ਕਿਉਂ ਆਜ਼ਾਦ ਕਰ ਦਿੱਤਾ ਗਿਆ ?
3. ਜਾਦੂਗਰ ਨੇ ਰਾਜਕੁਮਾਰ ਨਾਲ ਬਦਲਾ ਲੈਣ ਲਈ ਕੀ ਚਾਲ ਚਲੀ ?

4. ਜਾਦੂਗਰ ਰਾਜਕੁਮਾਰੀ ਨੂੰ ਕਿਥੇ ਲੈ ਗਿਆ ?
5. ਉਸ ਨੇ ਰਾਜਕੁਮਾਰੀ ਨੂੰ ਕਿਉਂ ਮਾਰਿਆ ?
6. ਕਸ਼ਮੀਰ ਦੇ ਸੁਲਤਾਨ ਨੇ ਕੀ ਕੀਤਾ ?
7. ਰਾਜਕੁਮਾਰੀ ਨੇ ਪਾਗਲ ਹੋਣ ਦਾ ਬਹਾਨਾ ਕਿਉਂ ਕੀਤਾ ?
8. ਸ਼ਹਿਜ਼ਾਦਾ ਫ਼ਿਰੋਜ਼ ਰਾਜਕੁਮਾਰੀ ਕੋਲ ਕਿਸ ਤਰ੍ਹਾਂ ਪਹੁੰਚਿਆ ?
9. ਰਾਜਕੁਮਾਰ ਕਿਸ ਤਰ੍ਹਾਂ ਉਸ ਨੂੰ ਉਥੋਂ ਲੈ ਕੇ ਨਿਕਲਿਆ ?

II. ਵਾਕ ਬਣਾਓ :—

ਪਰਬੰਧ, ਸਵਾਗਤ, ਦੁਸ਼ਟ, ਸੁਨਸਾਨ, ਬੀਆਬਾਨ, ਸੁਲਤਾਨ, ਹੁਕਮ, ਪਾਗਲ, ਝਾੜ-ਫੂਕ, ਕਾਮਯਾਬ, ਸੁਰਖਿਅਤ, ਤਰਕੀਬ, ਅਦਭੁਤ

III. ਇਸ ਕਹਾਣੀ ਨੂੰ ਛੋਟਾ ਕਰਕੇ ਲਿਖੋ ।

IV. 1. ਇਸ ਪਾਠ ਵਿੱਚੋਂ ਕੁਝ ਯੋਜਕ ਚੁਣੋ ।

2. ਇਨ੍ਹਾਂ ਸ਼ਬਦਾਂ ਦੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :—
ਦਿਆਲੂ, ਨਰੋਈ, ਸਵੇਰੇ, ਸੁਆਲ, ਚੰਗਾ ।

3. ਆਪਣੇ ਇਸ ਪਾਠ ਵਿੱਚੋਂ 5-5 ਪੜਨਾਂਉਂ, ਨਾਂਉਂ ਤੇ ਵਿਸ਼ੇਸਣ ਚੁਣੋ ।

# ਸਿਪਾਹੀ ਦਾ ਦਿਲ



ਵਾਗਾਂ ਛਡ ਦੇ ਹੰਝੂਆਂ ਵਾਲੀਏ ਨੀ,
ਪੈਰ ਧਰਨ ਦੇ ਮੈਨੂੰ ਰਕਾਬ ਉੱਤੇ।
ਸਾਡੇ ਦੇਸ ਤੇ ਬਣੀ ਹੈ ਭੀੜ ਭਾਰੀ,
ਟੁਟ ਪਏ ਨੇ ਵੈਰੀ ਪੰਜਾਬ ਉੱਤੇ।
ਰੋ ਰੋ ਕੇ ਪਾਣੀ ਨਾ ਫੇਰ ਐਵੇਂ
ਮੇਰੇ ਸੋਹਣੇ ਪੰਜਾਬ ਦੀ ਆਬ ਉੱਤੇ।
ਸਰੂ ਵਰਗੀ ਜਵਾਨੀ ਮੈਂ ਫੂਕਣੀ ਏ
ਬਹਿ ਗਏ ਜੇ ਭੂੰਡ ਆ ਕੇ ਗੁਲਾਬ ਉੱਤੇ ?
ਕਿਹੜੀ ਗੱਲੋਂ ਤੂੰ ਹਉਕੇ ਤੇ ਲਏਂ ਹਉਕਾ,
ਕਿਹੜੀ ਗੱਲੋਂ ਤੂੰ ਅੱਖਾਂ ਸੁਜਾਈਆਂ ਨੇ ?
ਲਾਂਘੇ ਪੰਜਾਂ ਦਰਿਆਵਾਂ ਦੇ ਸਨ ਥੋਹੜੇ
ਜੋ ਤੂੰ ਹੋਰ ਦੋ ਨਦੀਆਂ ਚੜ੍ਹਾਈਆਂ ਨੇ ?

ਫੂਹੀ ਫੂਹੀ ਨੂੰ ਸਹਿਕਦੇ ਵੀਰ ਮੇਰੇ,
ਕੀ ਕਰਾਂ ਮੈਂ ਦੁੱਧਾਂ ਛੁਹਾਰਿਆਂ ਨੂੰ।
ਸਾਥੀ ਤੜਫ਼ਦੇ ਪਏ ਨੇ ਖਾਕ ਅੰਦਰ,
ਪੱਛੀ ਲਾਵਾਂ ਮੈਂ ਮਹਿਲਾਂ ਚੁਬਾਰਿਆਂ ਨੂੰ।
ਫੌਜੀ ਵਾਜਿਆਂ ਨਾਲ ਘਨਘੋਰ ਪਾਈ,
ਲੱਗ ਰਿਹਾ ਏ ਡੱਗਾ ਨਗਾਰਿਆਂ ਨੂੰ।
ਮੇਰੇ ਘੋੜੇ ਵੀ ਚੁਕ ਲਏ ਕੰਨ ਦੋਵੇਂ,
ਦੇਖ ਦਿਹਦਿਆਂ ਖੁਰਾਂ ਫੁੰਕਾਰਿਆਂ ਨੂੰ।
ਡੌਲੇ ਫਰਕਦੇ ਪਏ ਨੇ ਅਜ ਮੇਰੇ,
ਜੋਸ਼ ਨਾਲ ਪਈ ਕੰਬਦੀ ਜਾਨ ਮੇਰੀ।
ਜੀਭਾਂ ਕਢਦੇ ਪਏ ਨੇ ਤੀਰ ਗਿਠ ਗਿਠ,
ਪਈ ਆਕੜਾਂ ਭੰਨਦੀ ਕਮਾਨ ਮੇਰੀ।

--ਮੋਹਨ ਸਿੰਘ
(ਸਾਵੇ ਪੱਤਰ)

## ਅਭਿਆਸ

I. ਸਿਪਾਹੀ ਲੜਾਈ ਤੇ ਜਾਣ ਤੋਂ ਪਹਿਲਾਂ ਆਪਣੀ ਪਤਨੀ ਨੂੰ ਕੀ ਸਮਝਾਉਂਦਾ ਹੈ ?

II. ਸਿਪਾਹੀ ਲੜਾਈ ਵਿੱਚ ਕਿਉਂ ਜਾਣਾ ਚਾਹੁੰਦਾ ਹੈ ?

III. ਇਹ ਕਵਿਤਾ ਜ਼ਬਾਨੀ ਯਾਦ ਕਰੋ।

IV. ਕਵਿਤਾ ਦਾ ਭਾਵ ਆਪਣੇ ਸ਼ਬਦਾਂ ਵਿੱਚ ਲਿਖੋ।

# ਜਾਰਜ ਸਟੀਫ਼ਨਸਨ

ਬ੍ਰਿਟੇਨ ਦੇ ਇਕ ਸ਼ਹਿਰ ਸਟਾਕਟਨ ਵਿੱਚ 27 ਸਿਤੰਬਰ 1825 ਵਿੱਚ ਪਹਿਲੀ ਵਾਰੀ ਰੇਲ ਗੱਡੀ ਦਾ ਚਲਣਾ ਵੇਖਣ ਲਈ ਹਜ਼ਾਰਾਂ ਲੋਕ ਆਏ। ਉਸ ਰੇਲ ਗੱਡੀ ਵਿੱਚ ਲਗ ਭਗ ਇਕ ਦਰਜਨ ਕੋਲਾ ਢੋਣ ਵਾਲੇ ਡੱਬੇ ਤੇ ਬਾਈ ਛੱਬਿਆਂ ਵਿੱਚ 400 ਸਵਾਰੀਆਂ ਸਨ। ਇਕ ਘੋੜ ਸਵਾਰ ਗੱਡੀ ਦੇ ਅਗੇ ਅਗੇ ਰਸਤਾ ਸਾਫ਼ ਕਰਨ ਲਈ ਆਪਣੀ ਝੰਡੀ ਹਿਲਾ ਰਿਹਾ ਸੀ। ਇੰਜਨ ਚਲਿਆ ਤੇ 24 ਕਿਲੋਮੀਟਰ ਇਕ ਘੰਟੇ ਦੀ ਹੈਰਾਨ ਕਰਨ ਵਾਲੀ ਰਫ਼ਤਾਰ ਨਾਲ ਸਟਾਕਟਨ ਤੋਂ ਡਾਰਲਿੰਗਟਨ ਪਹੁੰਚ ਗਿਆ।

ਭਾਪ ਨਾਲ ਚਲਣ ਵਾਲਾ ਇਹ ਇੰਜਨ ਜਾਰਜ ਸਟੀਫ਼ਨਸਨ ਨੇ ਬਣਾਇਆ। ਜਾਰਜ ਸਟੀਫ਼ਨਸਨ ਦਾ ਜਨਮ 9 ਜੂਨ 1781 ਵਿੱਚ ਨਿਊਕਾਸਲ ਦੇ ਕੋਲ ਕੋਲਿਆਂ ਦੀ ਖਾਣ ਦੀ ਬਸਤੀ ਵਾਇਲਾ ਵਿੱਚ ਇਕ ਗ਼ਰੀਬ ਪਰਵਾਰ ਵਿੱਚ ਹੋਇਆ।

ਜਾਰਜ ਨੇ ਬਚਪਨ ਵਿੱਚ ਹੀ ਕੰਮ ਕਰਨਾ ਸ਼ੁਰੂ ਕਰ ਦਿੱਤਾ। ਕੋਲਿਆਂ ਦੀ ਖਾਣ ਵਿੱਚ ਕੋਲਿਆਂ ਵਿੱਚੋਂ ਪੱਥਰ ਚੁਣ ਕੇ ਕਢਣ ਲਈ ਉਸ ਨੂੰ ਛੇ ਪੈਂਸ ਮਿਲਦੇ ਸਨ। ਪੰਦਰਾਂ ਸਾਲ ਦੀ ਉਮਰ ਵਿੱਚ ਖਾਣ ਦੇ ਇੰਜਨ ਤੇ ਕੰਮ ਕਰਨ ਲਈ ਉਸ ਨੂੰ ਬਾਰਾਂ ਸ਼ਿਲਿੰਗ ਮਿਲਣ ਲੱਗ ਪਏ। ਉਸ ਨੂੰ ਆਪਣੇ ਇੰਜਨ ਨਾਲ ਬੜਾ ਮੋਹ ਹੋ ਗਿਆ ਸੀ। ਉਹ ਉਸ ਨੂੰ ਹਰ ਵਕਤ ਸਾਫ਼ ਤੇ ਚਲਣ ਲਈ ਤਿਆਰ ਰਖਦਾ। ਛੁੱਟੀ ਵਾਲੇ ਦਿਨ ਜਦੋਂ ਖਾਣ਼ ਵਿੱਚ ਕੋਈ ਨਾ ਹੁੰਦਾ ਤਾਂ ਉਹ ਪੂਰਾ ਇੰਜਨ ਖੋਲ੍ਹ ਕੇ ਉਸ ਦੇ ਇਕ ਇਕ ਪੁਰਜ਼ੇ ਨੂੰ ਬੜੇ ਧਿਆਨ ਨਾਲ ਵੇਖਦਾ। ਉਸ ਨੂੰ ਇਹ ਕੰਮ ਬੜਾ ਚੰਗਾ ਲਗਦਾ।

ਜਾਰਜ ਹੁਣ ਇੰਜੀਨੀਅਰ ਬਣਨਾ ਚਾਹੁੰਦਾ ਸੀ । ਪਰ ਉਹ ਤਾਂ ਪੜ੍ਹ ਲਿਖ ਨਹੀਂ ਸਕਦਾ ਸੀ। ਉਸ ਨੇ 17 ਸਾਲ ਦੀ ਉਮਰ ਵਿੱਚ ਪੜ੍ਹਨਾ ਸ਼ੁਰੂ ਕੀਤਾ। ਅਠਾਰਹਵੇਂ ਜਨਮ ਦਿਨ ਤਕ ਉਸ ਨੇ ਆਪਣਾ ਨਾਂ ਲਿਖਣਾ ਸਿਖ ਲਿਆ। ਖਾਣ ਵਿੱਚ ਕੰਮ ਕਰਨ ਦੇ ਬਾਅਦ ਸਟੀਫ਼ਨਸਨ ਹਰ ਰੋਜ਼ ਸ਼ਾਮ ਨੂੰ ਪੜ੍ਹਨ ਲਿਖਣ ਵਿੱਚ ਆਪਣਾ ਵਕਤ ਗੁਜ਼ਾਰਦਾ।

ਸੰਨ 1812 ਵਿੱਚ ਕਿਲਿੰਗਵਰਥ ਵਿੱਚ ਇਕ ਨਵੀਂ ਕੋਲੇ ਦੀ ਖਾਣ ਸ਼ੁਰੂ ਕੀਤੀ ਗਈ। ਇਕ ਪਾਣੀ ਕਢਣ ਵਾਲਾ ਪੰਪ ਵੀ ਲਾਇਆ ਗਿਆ, ਪਰ ਉਹ ਖਾਣ ਦਾ ਸਾਰਾ ਪਾਣੀ ਨਹੀਂ ਕਢ ਸਕਦਾ ਸੀ। ਇਸ ਦਾ ਇਹ ਨਤੀਜਾ ਹੁੰਦਾ ਕਿ ਮਜ਼ਦੂਰ ਖਾਣ ਦਾ ਪੂਰਾ ਕੋਲਾ ਖੋਦ ਕੇ ਨਹੀਂ ਕਢ ਸਕਦੇ ਸਨ। ਖਾਣ ਦੇ ਮਾਲਕ ਰੇਵਨਸਵਰਥ ਨੂੰ ਬੜੀ ਚਿੰਤਾ ਸੀ।

ਇਕ ਦਿਨ ਸਟੀਫ਼ਨਸਨ ਇਸ ਪਾਣੀ ਕਢਣ ਵਾਲੇ ਪੰਪ ਨੂੰ ਵੇਖਣ ਆਇਆ। ਉਹ ਚੰਗਾ ਕਾਰੀਗਰ ਸੀ। ਉਹ ਨਵੇਂ ਪੰਪ ਦੀ ਜਾਂਚ ਕਰਨ ਆਇਆ। ਇਕ ਮਜ਼ਦੂਰ ਨੇ ਪੁਛਿਆ, "ਕੀ ਤੁਸੀਂ ਇਸ ਨੂੰ ਠੀਕ ਕਰ ਸਕਦੇ ਹੋ ?" ਉਸ ਨੇ ਕਿਹਾ, "ਹਾਂ, ਮੈਂ ਇਸ ਨੂੰ ਇਕ ਹਫ਼ਤੇ ਦੇ ਅੰਦਰ ਅੰਦਰ ਠੀਕ ਕਰ ਸਕਦਾ ਹਾਂ।"

ਮੈਨੇਜਰ ਬੜਾ ਖ਼ੁਸ਼ ਹੋਇਆ। ਉਸ ਨੇ ਕਿਹਾ, "ਇਸ ਨੂੰ ਠੀਕ ਕਰ ਦਿਓ, ਮੈਂ ਤੁਹਾਨੂੰ ਚੰਗਾ ਇਨਾਮ ਦਿਆਂਗਾ।"

ਸਟੀਫ਼ਨਸਨ ਨੇ ਕੰਮ ਸ਼ੁਰੂ ਕੀਤਾ। ਉਸ ਨੇ ਉਸ ਨੂੰ ਖੋਲ੍ਹ ਕੇ ਕੁਝ ਪੁਰਜ਼ੇ ਵਗੈਰਾ ਬਦਲੇ। ਚਾਰ ਦਿਨ ਦੇ ਬਾਅਦ ਇੰਜਨ ਤਿਆਰ ਹੋ ਗਿਆ। ਟੋਏ ਵਿੱਚੋਂ ਪਾਣੀ ਕਢਿਆ ਗਿਆ ਤੇ ਸਤਵੇਂ ਦਿਨ ਟੋਏ ਦੀ ਸਤਹ ਤੇ ਉਸ ਦੇ ਕਹਿਣ ਦੇ ਮੁਤਾਬਕ ਕੰਮ ਸ਼ੁਰੂ ਹੋ ਗਿਆ।

ਕੋਲੇ ਦੀ ਮੰਗ ਵਧ ਰਹੀ ਸੀ। ਖਾਣਾਂ ਦੇ ਮਾਲਕ ਚਾਹੁੰਦੇ ਸਨ ਕਿ ਕੋਲਾ ਜਲਦੀ ਕਢਿਆ ਤੇ ਭੇਜਿਆ ਜਾਏ। ਹੁਣ ਤਕ ਇਸ ਕੰਮ ਲਈ ਘੋੜੇ ਗੱਡੀਆਂ ਹੀ ਇਸਤੇਮਾਲ ਕੀਤੀਆਂ ਜਾਂਦੀਆਂ ਸਨ। ਇਸ ਨਾਲ ਕੰਮ ਬੜੀ ਹੌਲੀ ਹੌਲੀ ਹੁੰਦਾ ਸੀ। ਫੇਰ ਘੋੜਿਆਂ ਨੂੰ ਖ਼ੁਰਾਕ ਦੇਣੀ ਪੈਂਦੀ ਸੀ ਤੇ ਨਾਲ ਉਨ੍ਹਾਂ ਦੀ ਦੇਖ-ਭਾਲ ਵੀ ਕਰਨੀ ਪੈਂਦੀ ਸੀ। ਇਸ ਤੇ ਖ਼ਰਚ ਵੀ ਬਹੁਤ ਹੁੰਦਾ ਸੀ।

ਕਈ ਲੋਕਾਂ ਨੇ ਭਾਪ ਨਾਲ ਚਲਣ ਵਾਲਾ ਇੰਜਨ ਬਣਾਉਣ ਦੀ ਕੋਸ਼ਿਸ਼ ਕੀਤੀ, ਪਰ ਕੋਈ ਵੀ ਚੰਗਾ ਨਾ ਬਣਿਆ। ਸਟੀਫ਼ਨਸਨ ਨੇ ਸਾਰੇ ਇੰਜਨ ਬੜੇ ਧਿਆਨ ਨਾਲ ਵੇਖੇ। ਉਸ ਨੇ ਇਹ ਨਿਸਚਾ ਕੀਤਾ ਕਿ ਉਹ ਇਨ੍ਹਾਂ ਤੋਂ ਚੰਗਾ ਭਾਪ ਦਾ ਇੰਜਨ ਬਣਾਏਗਾ। ਪਰ ਇਸ ਲਈ ਪੈਸੇ ਦੀ ਜ਼ਰੂਰਤ ਸੀ। ਕਿਲਿੰਗਵਰਥ ਖਾਣ ਦੇ ਮਾਲਕ ਨੂੰ ਯਾਦ ਸੀ ਕਿ ਕਿਸ ਤਰ੍ਹਾਂ ਸਟੀਫ਼ਨਸਨ ਨੇ ਪਾਣੀ ਕਢਣ ਵਾਲੇ ਪੰਪ ਦੀ ਮੁਰੰਮਤ ਕੀਤੀ ਸੀ। ਉਹ ਜਾਣਦਾ ਸੀ ਕਿ ਜੇ ਸਟੀਫ਼ਨਸਨ ਨੂੰ ਕੁਝ ਪੈਸਾ ਦਿੱਤਾ ਜਾਏ ਤੇ ਇਸ ਦਾ ਹੌਂਸਲਾ ਵਧਾਇਆ ਜਾਏ ਤਾਂ ਇਹ ਇਕ ਬਹੁਤ ਚੰਗਾ ਭਾਪ ਨਾਲ ਚਲਣ ਵਾਲਾ ਇੰਜਨ ਬਣਾ ਸਕਦਾ ਹੈ। ਉਸ ਨੇ ਸਟੀਫ਼ਨਸਨ ਨੂੰ ਇੰਜਨ ਬਣਾਉਣ ਲਈ ਪੈਸਾ ਦਿੱਤਾ। ਸਟੀਫ਼ਨਸਨ ਆਪਣੇ ਮਾਲਕ ਦਾ ਬੜਾ ਅਹਿਸਾਨਮੰਦ ਸੀ ਤੇ ਉਸ ਨੇ ਰਾਤ ਦਿਨ ਕੰਮ ਕਰਨਾ ਸ਼ੁਰੂ ਕਰ ਦਿੱਤਾ। ਇਕ ਸਾਲ ਦੇ ਅੰਦਰ **25 ਜੁਲਾਈ 1814** ਨੂੰ ਉਸ ਦੇ ਇੰਜਨ ਬਲਿਚਰ ਦੀ ਕਿਲਿੰਗਵਰਥ ਵਿੱਚ ਪਰੀਖਿਆ ਲਈ ਗਈ। ਉਸ ਦੇ ਨਾਲ ਅਠ ਡੱਬੇ ਕੋਲਾ ਢੋਣ ਵਾਲੇ ਲੱਗੇ ਸਨ ਤੇ ਖਾਣ ਦੀ ਸਤਹ ਤੋਂ ਉਪਰ ਤਕ ਇਕ ਘੰਟੇ ਵਿੱਚ ਛੇ ਕਿਲੋਮੀਟਰ ਦੀ ਰਫ਼ਤਾਰ ਨਾਲ ਚਲ ਕੇ ਉਪਰ ਆ ਗਿਆ।

ਲਾਰਡ ਰੈਵਨਸਵਰਥ ਬੜਾ ਖ਼ੁਸ਼ ਹੋਇਆ ਤੇ ਇੰਜਨ ਨੇ ਖਾਣ ਵਿੱਚ ਕੰਮ ਕਰਨਾ ਸ਼ੁਰੂ ਕਰ ਦਿੱਤਾ। ਹੁਣ ਸਟੀਫ਼ਨਸਨ ਨੇ ਆਪਣੇ

ਆਪ ਨੂੰ ਸਵਾਲ ਕੀਤਾ, "ਕੀ ਭਾਪ ਦਾ ਇੰਜਨ ਸਟਾਕਟਨ ਤੋਂ ਡਾਰਲਿੰਗਟਨ ਕੋਲਾ ਲੈ ਕੇ ਜਾ ਸਕਦਾ ਹੈ ?" ਉਸ ਨੂੰ ਯਕੀਨ ਸੀ ਕਿ ਲੈ ਜਾ ਸਕਦਾ ਹੈ। ਉਸ ਨੇ ਇਕ ਫੈਕਟਰੀ ਖੋਲ੍ਹੀ ਜਿਥੇ ਉਹ ਇੰਜਨ ਦੇ ਸਭ ਪੁਰਜ਼ੇ ਬਣਾਉਂਦਾ ਸੀ। **27** ਸਿਤੰਬਰ **1825** ਨੂੰ ਸਟਾਕਟਨ ਤੋਂ ਡਾਰਲਿੰਗਟਨ ਤਕ ਨਵੀਂ ਰੇਲ ਦੀ ਪਟੜੀ ਬਣਾਈ ਗਈ। ਉਸ ਦੇ ਨਾਲ ਕੋਲਾ ਢੋਣ ਵਾਲੇ ਛੇ ਡੱਬੇ ਸਨ ਤੇ ਬਾਈ ਡੱਬੇ ਸਵਾਰੀਆਂ ਨਾਲ ਭਰੇ ਹੋਏ ਸਨ। ਦੁਨੀਆਂ ਦੀ ਇਹ ਸਭ ਤੋਂ ਪਹਿਲੀ ਰੇਲ ਗੱਡੀ ਸੀ ਜਿਸ ਵਿੱਚ ਸਵਾਰੀਆਂ ਵੀ ਭਰੀਆਂ ਹੋਈਆਂ ਸਨ। ਕੁਝ ਮਹੀਨਿਆਂ ਵਿੱਚ ਹੀ ਸਟਾਕਟਨ ਤੋਂ ਡਾਰਲਿੰਗਟਨ ਤਕ ਇਕ ਸਥਾਈ ਸਵਾਰੀ ਗੱਡੀ ਸੇਵਾ ਸ਼ੁਰੂ ਹੋ ਗਈ । ਲੋਕਾਂ ਨੇ ਇਸ ਨੂੰ ਇੰਨਾ ਪਸੰਦ ਕੀਤਾ ਕਿ ਅਫ਼ਸਰ ਵੀ ਹੈਰਾਨ ਰਹਿ ਗਏ।



ਇਸ ਤੋਂ ਬਾਅਦ ਉਸ ਨੇ ਦੂਜੀ ਰੇਲ ਦੀ ਪਟੜੀ ਤਿਆਰ ਕੀਤੀ ਜੋ ਲਿਵਰਪੂਲ ਤੋਂ ਮਾਨਚੈਸਟਰ ਤਕ ਸੀ। ਜਦੋਂ ਉਹ ਇਹ ਰੇਲ ਦੀ ਪਟੜੀ ਬਣਾ ਰਿਹਾ ਸੀ ਤਾਂ ਇਹ ਐਲਾਨ ਕੀਤਾ ਗਿਆ

ਕਿ ਸਭ ਤੋਂ ਵਧੀਆ ਇੰਜਨ ਬਣਾਉਣ ਵਾਲੇ ਨੂੰ 500 ਪੌਂਡ ਦਾ ਇਨਾਮ ਦਿੱਤਾ ਜਾਏਗਾ। ਸਟੀਫਨਸਨ ਦੇ ਇੰਜਨ ਰਾਕੇਟ ਨੂੰ ਇਹ ਇਨਾਮ ਮਿਲਿਆ। ਥੋੜੇ ਚਿਰ ਪਿਛੋਂ ਹੀ ਲਿਵਰਪੂਲ-ਮਾਨਚੈਸਟਰ ਰੇਲ ਗੱਡੀ ਮਾਲ ਦੇ ਇਲਾਵਾ 1200 ਸਵਾਰੀਆਂ ਵੀ ਲੈ ਕੇ ਜਾਂਦੀ ਸੀ। 1846 ਤਕ ਲੰਦਨ ਤੋਂ ਇੰਗਲੈਂਡ ਦੇ ਤਕਰੀਬਨ ਹਰ ਵਡੇ ਸ਼ਹਿਰ ਤਕ ਗੱਡੀਆਂ ਜਾਣ ਲੱਗ ਪਈਆਂ।

ਇੰਗਲੈਂਡ ਦੀਆਂ ਰੇਲਾਂ ਦਾ ਜਨਮਦਾਤਾ ਸਟੀਫ਼ਨਸਨ 18 ਅਗਸਤ 1848 ਵਿਚ ਮਰ ਗਿਆ। ਇਕ ਗ਼ਰੀਬ ਖਾਣ ਵਿੱਚ ਛੇ ਪੈਂਸ ਰੋਜ਼ ਕਮਾਣ ਵਾਲੇ ਮੁੰਡੇ ਦੀ ਜਾਇਦਾਦ ਮਰਨ ਵੇਲੇ 1,40,000 ਪੌਂਡ ਸੀ।

## ਅਭਿਆਸ

I. ਦੱਸੋ ਭਲਾ :—

1. ਪਹਿਲੀ ਰੇਲ ਗੱਡੀ ਕਦੋਂ ਚਲੀ ਤੇ ਉਸ ਦੀ ਕੀ ਰਫ਼ਤਾਰ ਸੀ ?
2. ਜਾਰਜ ਸਟੀਫ਼ਨਸਨ ਬਚਪਨ ਵਿੱਚ ਕੀ ਕੰਮ ਕਰਦਾ ਸੀ ?
3. ਸਟੀਫ਼ਨਸਨ ਨੇ ਖਾਣ ਵਿੱਚੋਂ ਪਾਣੀ ਕਢਣ ਵਾਲੇ ਪੰਪ ਦੀ ਮੁਰੰਮਤ ਕਿਸ ਤਰ੍ਹਾਂ ਕੀਤੀ ?
4. ਜਾਰਜ ਸਟੀਫ਼ਨਸਨ ਦਾ ਭਾਪ ਨਾਲ ਚਲਣ ਵਾਲਾ ਇੰਜਨ ਕਿਹੋ ਜਿਹਾ ਸੀ ?
5. ਸਟੀਫ਼ਨਸਨ ਨੂੰ ਇੰਗਲੈਂਡ ਦੀਆ ਰੇਲਾਂ ਦਾ ਜਨਮਦਾਤਾ ਕਿਉਂ ਕਿਹਾ ਜਾਂਦਾ ਹੈ ?

II. ਖ਼ਾਲੀ ਥਾਂਵਾਂ ਭਰੋ :—

1. ਪਹਿਲੀ ਰੇਲ ਗੱਡੀ ਵਿੱਚ ਲਗਭਗ ਇਕ.........ਕੋਲਾ ਢੋਣ ਵਾਲੇ ਡੱਬੇ ਤੇ 22 ਡੱਬਿਆਂ ਵਿੱਚ ......... ਸਵਾਰੀਆਂ ਸਨ।
2. ਜਾਰਜ ਸਟੀਫ਼ਨਸਨ ਦਾ ਜਨਮ ...... .. ਜੂਨ ......... ਵਿੱਚ ਹੋਇਆ।
3. ਜਾਰਜ ......... ਬਣਨਾ ਚਾਹੁੰਦਾ ਸੀ।

4. ਉਹ ........ ਲਿਖਣਾ ਨਹੀਂ ਜਾਣਦਾ ਸੀ।

5. ਕਈ ਲੋਕਾਂ ਨੇ ........ ਨਾਲ ਚਲਣ ਵਾਲਾ ........ ਬਣਾਉਣ ਦੀ ਕੋਸ਼ਿਸ਼ ਕੀਤੀ।

6. ਇਕ ਸਾਲ ਦੇ ਅੰਦਰ ........ ਜੁਲਾਈ 1814 ਨੂੰ ਉਸ ਦੇ ਇੰਜਨ ........ ਦੀ ਕਿਲਿੰਗਵਰਥ ਵਿੱਚ ਪਰੀਖਿਆ ਲਈ ਗਈ।

7. ਉਸ ਨੇ ਇਕ ........ ਖੋਲ੍ਹੀ ਜਿਥੇ ਉਹ ਇੰਜਨ ਦੇ ਸਭ ........ ਬਣਾਉਂਦਾ ਸੀ।

8. ਦੁਨੀਆਂ ਦੀ ਇਹ ਸਭ ਤੋਂ ਪਹਿਲੀ ਗੱਡੀ ਸੀ ਜਿਸ ਵਿੱਚ ........ ਵੀ ਭਰੀਆਂ ਹੋਈਆਂ ਸਨ।

9. ਸਟੀਫਨਸਨ ਦੇ ਇੰਜਨ ........ ਨੂੰ ਇਨਾਮ ਮਿਲਿਆ।

10. ........ ਤਕ ਲੰਦਨ ਤੋਂ ........ ਦੇ ਹਰ ਵੱਡੇ ਸ਼ਹਿਰ ਤਕ ਗੱਡੀਆਂ ਜਾਣ ਲੱਗ ਪਈਆਂ।

III. ਵਾਕ ਬਣਾਓ :—

ਘੋੜ ਸਵਾਰ, ਝੰਡੀ, ਖਾਣ, ਇੰਜਨ, ਮੋਹ, ਮਜ਼ਦੂਰ, ਇਨਾਮ, ਖ਼ਰਚ, ਹੌਂਸਲਾ, ਅਹਿਸਾਨਮੰਦ, ਰਫ਼ਤਾਰ।

IV. ਵਿਸਰਾਮ ਚਿਨ੍ਹ ਕਿੰਨੇ ਹਨ ਤੇ ਕਿਹੜਾ ਚਿਨ੍ਹ ਕਿਥੇ ਲਾਇਆ ਜਾਂਦਾ ਹੈ, ਉਦਾਹਰਨਾਂ ਦੇ ਕੇ ਸਮਝਾਓ।

# ਮੈਂ ਇਕ ਫੁੱਲ



ਮੈਂ ਇਕ ਸੁੰਦਰ ਫੁੱਲ ਹਾਂ ਪਿਆਰਾ,
ਮਿਠੜੀ ਗੰਧ ਤੇ ਰੰਗ ਨਿਆਰਾ।

ਕੋਮਲ ਕੋਮਲ ਮੇਰੀਆਂ ਪੱਤੀਆਂ,
ਮਹਿਕਾਂ ਭਰੀਆਂ ਤੇ ਰੰਗ-ਰੱਤੀਆਂ।
ਆਲੇ ਦੂਆਲੇ ਮਹਿਕ ਖਿਲਾਰਾਂ,
ਖੁਸ਼ੀਆਂ ਵੰਡਾਂ ਦਿਆਂ ਬਹਾਰਾਂ।

ਸਭ ਲਈ ਆਪਣਾ ਆਪ ਲੁਟਾਵਾਂ,
ਕੰਡਿਆਂ ਉਪਰ ਬਹਿ ਕੇ ਗਾਵਾਂ।

ਤੁਸੀਂ ਵੀ ਬਾਲਕ ਬੀਬੇ ਰਾਣੇ,
ਮੇਰੇ ਵਾਂਗੂ ਬਣੋ ਸਿਆਣੇ।

ਜੱਗ ਲਈ ਆਪਣਾਂ ਆਪ ਲੁਟਾਵੇ,
ਹਰ ਪਲ ਹਸੋ, ਨੱਚੋ, .ਗਾਵੋ।

## ਅਭਿਆਸ

I. ਫੁੱਲ ਕੀ ਸਿਖਿਆ ਦੇਂਦਾ ਹੈ?

II. ਇਹ ਕਵਿਤਾ ਜ਼ਬਾਨੀ ਯਾਦ ਕਰੋ।